38ਵਾਂ ਵਰ੍ਹਾ




ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

# TARKSHEEL

ਜੁਲਾਈ-ਅਗਸਤ 2024

30

ਅੰਤਰ ਝਾਤ:



ਵੰਡੇ ਘਰ ਦੀ ਕੰਧ ਢਾਹ ਕੱਢਿਆ-
ਜ਼ਿੰਦਗੀ ਦਾ ਬੂਹਾ (6)

- ਧਰਮ ਗੁਰੂ ਤੋਂ ਕਾਰਪੋਰੇਟ (4)
- ਫਸਿਆ ਵਹਿਮਾਂ ਵਿੱਚ ਇਨਸਾਨ (34)



ਧਰਤੀ ਦੇ ਗੋਲ ਹੋਣ ਦਾ ਕਿਵੇਂ
ਪਤਾ ਲੱਗਿਆ...? (11)

ਮੁਜ਼ਰਿਮ ਹੀ ਬਹਿ ਗਿਆ ਹੈ, ਮੁਨਸਿਫ਼ ਦੀ ਥਾਂ 'ਤੇ ਆ ਕੇ
ਇਨਸਾਫ਼ ਦਾ ਤਰੀਕਾ ਕਿੰਨਾ ਬਦਲ ਗਿਆ ਹੈ। - ਪਾਤਰ

# ਉੱਠ ! ਜਗਾ ਦੇ ਮੋਮਬੱਤੀਆਂ

ਉੱਠ ! ਜਗਾ ਦੇ ਮੋਮਬੱਤੀਆਂ
ਜਗਾ ਦੇ ਮੋਮਬੱਤੀਆਂ
ਇਹ ਤਾਂ ਏਥੇ ਵਗਦੀਆਂ ਹੀ ਰਹਿਣੀਆਂ
ਹਵਾਵਾਂ ਕੁਪੱਤੀਆਂ
ਉੱਠ ਜਗਾ ਦੇ ਮੋਮਬੱਤੀਆਂ.... ।
ਹਨੇਰ ਨਾ ਸਮਝੇ ਕਿ ਚਾਨਣ ਡਰ ਗਿਆ ਹੈ
ਰਾਤ ਨਾ ਸੋਚੇ ਕਿ ਸੂਰਜ ਮਰ ਗਿਆ ਹੈ
ਬਾਲ ਜੋਤਾਂ ਜ਼ਿੰਦਗੀ ਦੀਆਂ ਮਾਣ ਮੱਤੀਆਂ
ਉੱਠ ਜਗਾ ਦੇ ਮੋਮਬੱਤੀਆਂ.... ।
ਮੰਨਿਆ ਕਿ ਰਾਜ ਹਨੇਰੇ ਦਾ ਹਠੀਲਾ
ਪਰ ਅਜੇ ਜਿਉਂਦਾ ਏ ਕਿਰਨਾਂ ਦਾ ਕਬੀਲਾ
ਕਾਲਿਆਂ ਸਫਿਆਂ 'ਤੇ ਸਤਰਾਂ ਲਾਲ ਰੱਤੀਆਂ
ਉੱਠ ਜਗਾ ਦੇ ਮੋਮਬੱਤੀਆਂ.... ।
ਪੌਣ ਵਿੱਚ ਵਧ ਰਹੀ ਵਿਸ਼ ਤੋਂ ਨਾ ਡਰਦੇ
ਬਿਰਖ ਬੂਟੇ ਰੋਜ਼ ਆਪਣਾ ਕਰਮ ਕਰਦੇ
ਜ਼ਹਿਰ ਨੂੰ ਅੰਮ੍ਰਿਤ 'ਚ ਬਦਲੀ ਜਾਣ ਪੱਤੀਆਂ
ਉੱਠ ਜਗਾ ਦੇ ਮੋਮਬੱਤੀਆਂ.... ।
ਵਾਵਰੋਲੇ ਉਠਦੇ ਹੀ ਰਹਿੰਦੇ ਨੇ ਤੱਤੇ
ਪੱਤਝੜਾਂ ਨੇ ਝਾੜ ਦੇਣੇ ਆ ਕੇ ਪੱਤੇ
ਪਰ ਇਸ ਦਾ ਮਤਲਬ ਇਹ ਨਹੀਂ
ਕਿ ਪੁੰਗਰਨ ਨਾ ਪੱਤੀਆਂ
ਉੱਠ ਜਗਾ ਦੇ ਮੋਮਬੱਤੀਆਂ
ਜਗਾ ਦੇ ਮੋਮਬੱਤੀਆਂ



ਪਾਤਰ ਵੱਲੋਂ ਆਖ਼ਰੀ ਸਾਹਿਤਕ ਸਮਾਗਮ ਬਰਨਾਲਾ ਵਿਖੇ ਉਚਾਰੀ ਗਈ ਕਵਿਤਾ।

- ਡਾ. ਸੁਰਜੀਤ ਪਾਤਰ

## ਅਰੁੰਧਤੀ ਰਾਏ ਅਤੇ ਪ੍ਰੋ. ਸ਼ੇਖ਼ ਸ਼ੌਕਤ ਹੁਸ਼ੈਨ ਦੇ ਹੱਕ 'ਚ ਆਵਾਜ਼ ਬਣੋ !





ਕਸ਼ਮੀਰ ਦੇ ਮੁੱਦੇ 'ਤੇ ਦਿੱਲੀ ਵਿਖੇ ਇੱਕ ਸਮਾਗਮ ਵਿੱਚ ਪ੍ਰਸਿੱਧ ਚਿੰਤਕ ਅਰੁੰਧਤੀ ਰਾਏ ਅਤੇ ਕਸ਼ਮੀਰ ਯੂਨੀਵਰਸਿਟੀ ਦੇ ਪ੍ਰੋਫੈਸਰ (ਉਸ ਸਮੇਂ) ਡਾ. ਸ਼ੇਖ ਸ਼ੌਕਤ ਹੁਸ਼ੈਨ ਵੱਲੋਂ ਦਿੱਤੇ ਗਏ ਇੱਕ ਭਾਸ਼ਣ ਦੇ ਸਬੰਧ ਵਿੱਚ 14 ਸਾਲ ਪਹਿਲਾਂ ਇੱਕ ਸੰਘੀ ਕਾਰਕੁੰਨ ਵੱਲੋਂ ਦਰਜ ਕਰਵਾਈ F.I.R. 'ਤੇ ਹੁਣ ਕੁੱਝ ਦਿਨ ਪਹਿਲਾਂ ਕੇਂਦਰ ਸਰਕਾਰ ਦੇ ਇਸ਼ਾਰੇ 'ਤੇ ਦਿੱਲੀ ਦੇ ਰਾਜਪਾਲ ਨੇ U.A.P.A. ਅਧੀਨ ਕੇਸ ਚਲਾਉਣ ਦੀ ਆਗਿਆ ਦਿੱਤੀ ਹੈ। ਯੂ.ਏ.ਪੀ.ਏ. ਨੂੰ ਰੱਦ ਕਰਨ ਦੀ ਮੰਗ ਕਰਦਿਆਂ ਇਸ ਵਿਰੁੱਧ ਜਬਰਦਸਤ ਰੋਹਲੀ ਆਵਾਜ਼ ਦਾ ਉੱਠਣਾ ਅਤਿ ਜ਼ਰੂਰੀ ਹੈ। ਪ੍ਰੋ. ਸ਼ੌਕਤ ਇੰਸਟੀਚਿਊਟ ਆਫ ਅਬਜੈਕਟਿਵ ਸਟੱਡੀਜ਼ ਨਵੀਂ ਦਿੱਲੀ ਵਿਖੇ ਰਿਸਰਚ ਐਸੋਸੀਏਟ, ਇੰਟਰਨੈਸ਼ਨਲ ਇਸਲਾਮਿਕ ਯੂਨੀਵਰਸਿਟੀ ਮਲੇਸ਼ੀਆ ਵਿਖੇ ਅਸਿਸਟੈਂਟ ਪ੍ਰੋਫੈਸਰ ਅਤੇ ਯੂਨੀਵਰਸਿਟੀ ਆਫ਼ ਕਸ਼ਮੀਰ ਦੇ ਲਾਅ (ਕਾਨੂੰਨ) ਵਿਭਾਗ ਵਿੱਚ ਪ੍ਰੋਫੈਸਰ ਰਹੇ ਹਨ। ਉਹ ਇੱਕ ਵਿਸ਼ਵ ਪ੍ਰਸਿੱਧ ਰਾਜਨੀਤਿਕ ਵਿਸ਼ਲੇਸ਼ਕ, ਮਨੁੱਖੀ ਹੱਕਾਂ ਅਤੇ ਅੰਤਰ-ਰਾਸ਼ਟਰੀ ਕਾਨੂੰਨਾਂ ਦੇ ਮੰਨੇ ਪ੍ਰਮੰਨੇ ਵਿਦਵਾਨ ਅਤੇ 'ਕਸ਼ਮੀਰ ਮੁੱਦੇ' 'ਤੇ ਕਈ ਕਿਤਾਬਾਂ ਦੇ ਲੇਖਕ ਹਨ। ਉਹ ਕੇਂਦਰੀ ਯੂਨੀਵਰਸਿਟੀ ਕਸ਼ਮੀਰ ਦੇ ਸਕੂਲ ਆਫ ਲੀਗਲ ਸਟੱਡੀਜ ਦੇ ਮੁਖੀ ਅਤੇ ਡੀਨ ਵੀ ਰਹੇ ਹਨ।


**ਮੁੱਖ ਸੰਪਾਦਕ**
ਬਲਬੀਰ ਲੌਂਗੋਵਾਲ
98153 17028

**ਸੰਪਾਦਕੀ ਬੋਰਡ**
ਹੇਮ ਰਾਜ ਸਟੈਨੋ | ਪਾਲ ਬਾਗਪੁਰ
ਰਾਜਪਾਲ ਸਿੰਘ | ਜਸਵੰਤ ਮੋਹਾਲੀ
ਸੁਖਦੇਵ ਧੂਰੀ | ਭੁਪਿੰਦਰ ਫੌਜੀ
ਸੁਖਦੇਵ ਫਗਵਾੜਾ | ਵਿਸ਼ਵ ਕਾਂਤ
ਡਾ. ਅਵਤਾਰ ਦੀਪ
ਰਾਮ ਸਵਰਨ ਲੱਖੇਵਾਲੀ

**ਮੁੱਖ ਸੰਪਾਦਕ**
balbirlongowal1966@gmail.com

**ਮੁੱਖ ਪ੍ਰਬੰਧਕ**
ਰਾਜ ਪਾਲ ਸਿੰਘ

**ਵਿਦੇਸ਼ੀ ਪ੍ਰਤੀਨਿਧ**
ਅਵਤਾਰ ਬਾਈ ਕੈਨੇਡਾ
ਪ੍ਰਧਾਨ TRSC (+1-672-558-5757)
ਅੱਛਰ ਸਿੰਘ ਖਰਲਵੀਰ, ਕਵੈਂਟਰੀ (ਇੰਗਲੈਂਡ)
(+44-748-635-1185)
ਮਾ. ਭਜਨ ਸਿੰਘ ਕੈਨੇਡਾ, ਬਲਦੇਵ ਰਹਿਪਾ ਟਰਾਂਟੋ

**ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :**
ਮੁੱਖ ਦਫਤਰ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਤਰਕਸ਼ੀਲ ਚੌਂਕ, ਬਰਨਾਲਾ-148101 (ਪੰਜਾਬ)
ਮੋਬਾ. 98769 53561

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ 'ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)' ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ. 0044000100282234 IFSC : PUNB0004400

ਸਲਾਨਾ ਚੰਦਾ ਦੇਸ਼ : 150 ਰੁ.
ਜੀਵਨਭਰ ਮੈਂਬਰਸ਼ਿਪ : 1500 ਰੁ.
ਵਿਦੇਸ਼ ਸਲਾਨਾ : 40 ਯੂ.ਐਸ. ਡਾਲਰ
ਵਿਦੇਸ਼ ਜੀਵਨਭਰ ਮੈਂਬਰਸ਼ਿਪ: 20,000 ਰੁ.
ਰਸੀਦ ਵਾਊਚਰ ਅਤੇ ਪਤਾ ਹੇਠ ਲਿਖੇ ਨੰਬਰ 'ਤੇ ਭੇਜਿਆ ਜਾਵੇ
98156 70725

ਰਜਿੰਦਰ ਭਦੌੜ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ ਤਰਫ਼ੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਅੱਪੂ ਆਰਟ ਪ੍ਰੈੱਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਮੁੱਖ ਦਫ਼ਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਬਰਨਾਲਾ ਪੰਜਾਬ ਤੋਂ ਜਾਰੀ ਕੀਤਾ।

## ਤਰਤੀਬ


1. ਸੰਪਾਦਕੀ 1
2. ਮਨੁੱਖੀ ਦਿਮਾਗ ਦਾ ਵਿਕਾਸ ਕਿੱਧਰ ਨੂੰ? 2
3. ਧਰਮ ਗੁਰੂ ਤੋਂ ਕਾਰਪੋਰੇਟ 4
4. ਕੇਸ ਰਿਪੋਰਟ: ਵੰਡੇ ਘਰ ਦੀ ਕੰਧ ਢਾਹ ਕੱਢਿਆ-ਜ਼ਿੰਦਗੀ ਦਾ ਬੂਹਾ 6
5. ਸ਼ਹੀਦ ਰਾਜਗੁਰੂ 8
6. ਮੁਲਾਕਾਤ (ਇਰਫ਼ਾਨ ਹਬੀਬ) 9
7. ਧਰਤੀ ਦੇ ਗੋਲ ਹੋਣ ਦਾ ਕਿਵੇਂ ਪਤਾ ਲੱਗਾ ...? 11
8. ਦਿੱਲੀ (ਕਹਾਣੀ) (ਉਦੈ ਪ੍ਰਕਾਸ਼) 13
9. ਰਾਤ ਲਾਇਬਰੇਰੀ 16
10. ਵਿਦਿਆਰਥੀ ਕੋਨਾ 18
11. ਵਿਦਿਆਰਥੀ ਖ਼ੁਦਕੁਸ਼ੀਆਂ 21
12. ਲੋਕਾਇਤ 23
13. ਦਿਨ-ਜੋ ਇਤਿਹਾਸ ਬਣੇ 26
14. ਚਿੰਤਾ ਰੋਗ 27
15. ਪੈੜਾਂ 28
16. ਲੋਕ ਸਭਾ ਚੋਣਾਂ- ਸੁਨੇਹਾ ਤੇ ਸਬਕ 30
17. ਫਸਿਆ ਵਹਿਮਾਂ ਵਿੱਚ ਇਨਸਾਨ (ਕਵਿਤਾ) 34
18. ਤਰਕਸ਼ੀਲ ਵੈੱਬਸਾਈਟ 36
19. ਭਾਰਤੀ ਬਾਪ ਦਾ ਦਿਲ : ਪਾਕਿਸਤਾਨੀ ਧੀ ਦੀ ਧੜਕਣ 38
20. ਖ਼ਬਰ ਹੈ ਕਿ 40
21. ਦਾਭੋਲਕਰ ਸ਼ਹਾਦਤ ਕੇਸ ਦਾ ਫ਼ੈਸਲਾ 41
22. ਜੋ ਹੋਗਾ ਦੇਖਾ ਜਾਏਗਾ-ਫਹਿਮੀਦਾ ਰਿਆਜ (ਸ਼ਬਦ-ਚਿੱਤਰ) 43
23. ਪ੍ਰਤੀਕਰਮ 47
24. ਪਹਿਲਾ ਵਿਦਿਆਰਥੀ ਵਿਗਿਆਨਕ ਚੇਤਨਾ ਕੈਂਪ 49
25. ਚੇਤਨਾ ਕੈਂਪ : ਵਿਦਿਆਰਥੀਆਂ ਦੀ ਨਜ਼ਰ ਵਿੱਚ 50
26. ਵਿਛੜਿਆਂ ਦੀ ਯਾਦ ਵਿੱਚ ਸਮਾਗਮ 51
27. ਪੇਸ਼ਕਦਮੀਆਂ 53
28. ਆਖਰੀ ਪੰਨਾ 56


## ਸੰਪਾਦਕੀ



"ਸਾਡੀ ਰਣਨੀਤੀ ਸਿਰਫ਼ ਸਾਮਰਾਜ ਦਾ ਟਾਕਰਾ ਕਰਨ ਦੀ ਨਹੀਂ, ਸਗੋਂ ਇਸ ਨੂੰ ਘੇਰਾ ਪਾਉਣ ਦੀ ਹੋਣੀ ਚਾਹੀਦੀ ਹੈ, ਇਸ ਨੂੰ ਆਕਸੀਜਨ ਤੋਂ ਵਾਂਝੇ ਕਰਨ ਲਈ। ਸਾਡੀ ਕਲਾ, ਸਾਡਾ ਸੰਗੀਤ, ਸਾਡਾ ਸਾਹਿਤ, ਸਾਡੀ ਨਿਰੰਤਰਤਾ... ਅਤੇ ਸਾਡੀ ਆਪਣੀਆਂ ਕਹਾਣੀਆਂ ਦੱਸਣ ਦੀ ਯੋਗਤਾ, ਕਹਾਣੀਆਂ ਜੋ ਉਹਨਾਂ ਤੋਂ ਵੱਖਰੀਆਂ ਹਨ ਜਿਹਨਾਂ 'ਤੇ ਵਿਸ਼ਵਾਸ ਕਰਨ ਲਈ ਸਾਨੂੰ ਦਿਮਾਗੀ ਤੌਰ 'ਤੇ ਧੋਤਾ ਜਾ ਰਿਹਾ ਹੈ। ਕਾਰਪੋਰੇਟ ਕ੍ਰਾਂਤੀ ਢਹਿ ਜਾਵੇਗੀ ਜੇ ਅਸੀਂ ਉਹ ਖਰੀਦਣ ਤੋਂ ਇਨਕਾਰ ਕਰ ਦਿੰਦੇ ਹਾਂ ਜੋ ਉਹ ਸਾਨੂੰ ਵੇਚ ਰਹੇ ਹਨ – ਉਹਨਾਂ ਦੇ ਵਿਚਾਰ, ਇਤਿਹਾਸ ਦੇ ਸੰਸਕਰਣ, ਜੰਗਾਂ, ਹਥਿਆਰ, ਉਹਨਾਂ ਦੀ ਅਟੱਲਤਾ ਦੀ ਧਾਰਨਾ ਆਦਿ। ਇਹ ਯਾਦ ਰੱਖੋ : ਅਸੀਂ ਬਹੁਤ ਸਾਰੇ ਹਾਂ ਅਤੇ ਅਤੇ ਉਹ ਥੋੜ੍ਹੇ ਹਨ। ਇੱਕ ਹੋਰ ਸੁਹਾਵਣਾ ਸੰਸਾਰ, ਨਾ ਸਿਰਫ਼ ਸੰਭਵ ਹੈ, ਉਹ ਆਪਣੇ ਰਾਹ 'ਤੇ ਹੈ। ਤੁਸੀਂ ਮੇਰੇ ਵਾਂਗ ਉਸ ਦੇ ਸਾਹਾਂ ਨੂੰ ਸੁਣ ਸਕਦੇ ਹੋ।" ਇਹਨਾਂ ਵਿਚਾਰਾਂ ਦੀ ਸਿਰਜਕ/ਧਾਰਨੀ ਪ੍ਰਸਿੱਧ ਲੇਖਕ, ਦਾਰਸ਼ਨਿਕ, ਸਮਾਜਿਕ ਕਾਰਕੁੰਨ ਅਰੁੰਧਤੀ ਰਾਏ 'ਤੇ ਅਤੇ ਨਾਲ ਹੀ ਕਸ਼ਮੀਰ ਕੇਂਦਰੀ ਯੂਨੀਵਰਸਿਟੀ ਦੇ ਸਾਬਕਾ ਪ੍ਰੋਫੈਸਰ ਡਾਕਟਰ ਸ਼ੇਖ ਸ਼ੌਕਤ ਹੁਸ਼ੈਨ 'ਤੇ ਦਿੱਲੀ ਦੇ ਉੱਪ ਰਾਜਪਾਲ ਨੇ ਕੇਂਦਰ ਦੀ ਮੋਦੀ ਸਰਕਾਰ ਦੇ ਇਸ਼ਾਰੇ 'ਤੇ ਲਗਭਗ 14 ਸਾਲ ਪੁਰਾਣੇ ਇੱਕ ਮਾਮਲੇ ਵਿੱਚ 'ਗੈਰ-ਕਾਨੂੰਨੀ ਸਰਗਰਮੀਆਂ ਰੋਕੂ ਕਾਨੂੰਨ' (ਯੂ.ਏ.ਪੀ.ਏ.) (Unlawful Activities Prevention Act) ਤਹਿਤ ਮੁਕੱਦਮਾ ਚਲਾਉਣ ਦੀ ਮਨਜ਼ੂਰੀ ਦਿੱਤੀ ਹੈ। ਇਸ ਮਾਮਲੇ ਵਿੱਚ, ਦਿੱਲੀ ਵਿਖੇ ਇਹਨਾਂ ਵੱਲੋਂ ਦਿੱਤੇ ਗਏ ਭਾਸ਼ਣ ਵਿੱਚ ਕਸ਼ਮੀਰ ਸੰਬੰਧੀ ਕੀਤੀਆਂ ਟਿੱਪਣੀਆਂ ਨੂੰ ਆਧਾਰ ਬਣਾ ਕੇ, ਕਸ਼ਮੀਰ ਦੇ ਇੱਕ ਸੰਘੀ ਕਾਰਕੁੰਨ ਸੁਸ਼ੀਲ ਪੰਡਿਤ ਦੀ ਸ਼ਿਕਾਇਤ 'ਤੇ 28 ਅਕਤੂਬਰ 2010 ਨੂੰ ਇੱਕ ਐਫ.ਆਈ.ਆਰ. ਦਰਜ ਕੀਤੀ ਗਈ ਸੀ। ਮੋਦੀ ਹਕੂਮਤ ਦੀ ਇਹ ਕਾਰਵਾਈ ਸਮੂਹ ਲੋਕ ਪੱਖੀ ਆਵਾਜ਼ਾਂ ਕੁਚਲਣ ਦੀ ਉਸ ਦੀ ਫਾਸ਼ੀ ਨੀਤੀ ਦਾ ਹੀ ਇੱਕ ਹਿੱਸਾ ਹੈ। ਅਰੁੰਧਤੀ ਰਾਏ ਨੇ 16 ਸਾਲ ਦੀ ਉਮਰ ਵਿੱਚ ਘਰ ਛੱਡਿਆ। ਗੋਆ ਦੇ ਬੀਚਜ 'ਤੇ ਕੇਕ ਵੇਚੇ ਅਤੇ ਇੱਕ ਫਿਲਮ ਵਿੱਚ ਵੀ ਕੰਮ ਕੀਤਾ। ਆਪਣੀ ਕਿਤਾਬ The God of Small Things ਲਈ ਬੁੱਕਰ ਸਨਮਾਨ ਜਿੱਤਣ ਵਾਲੀ ਅਰੁੰਧਤੀ ਰਾਏ ਨੇ 9 ਤੋਂ ਵੱਧ ਕਿਤਾਬਾਂ ਲਿਖੀਆਂ ਹਨ। ਦਿੱਲੀ ਸਕੂਲ ਆਫ਼ ਆਰਕੀਟੈਕਚਰ ਤੋਂ ਪੜ੍ਹਾਈ ਕਰਨ ਵਾਲੀ 60 ਸਾਲਾਂ ਇਸ ਲੇਖਿਕਾ ਨੇ ਪ੍ਰੋਡਕਸ਼ਨ ਡਿਜ਼ਾਈਨਰ ਵਜੋਂ ਕੰਮ ਕੀਤਾ। ਅਰੁੰਧਤੀ ਰਾਏ ਨੇ ਸੱਤ ਨਾਨ-ਫਿਕਸ਼ਨ (ਅਗਲਪੀ) ਕਿਤਾਬਾਂ ਵੀ ਲਿਖੀਆਂ ਹਨ। ਇਹਨਾਂ ਵਿੱਚ ਸਾਲ 1999 ਵਿੱਚ ਰਲੀਜ਼ ਹੋਈ Cost of Living ਵੀ ਸ਼ਾਮਲ ਹੈ ਜਿਸ ਵਿੱਚ ਵਿਵਾਦਤ ਨਰਮਦਾ ਡੈਮ ਪ੍ਰੋਜੈਕਟ ਅਤੇ ਪ੍ਰਮਾਣੂ ਪ੍ਰੀਖਣ ਪ੍ਰੋਗਰਾਮ ਲਈ ਸਰਕਾਰ ਦੀ ਸਖ਼ਤ ਆਲੋਚਨਾ ਕੀਤੀ ਗਈ ਸੀ। ਬੇਗਿਣਤ ਲੇਖ ਉਸ ਦੇ ਰਾਸ਼ਟਰੀ, ਅੰਤਰ-ਰਾਸ਼ਟਰੀ ਮੈਗਜ਼ੀਨਾਂ, ਕਿਤਾਬਾਂ ਆਦਿ ਵਿੱਚ ਛਪਦੇ ਰਹਿੰਦੇ ਹਨ। ਰਾਏ ਨੇ ਭਾਰਤ ਦੀ ਨਕਸਲੀ ਲਹਿਰ 'ਤੇ ਕਾਫੀ ਲਿਖਿਆ। ਉਸ ਨੇ ਅਕਸਰ ਕਿਹਾ ਹੈ ਜਿਸ ਕਬਾਇਲੀ ਨੂੰ ਹਥਿਆਰਬੰਦ ਸੰਘਰਸ਼ਾਂ ਵਿੱਚ ਸ਼ਾਮਲ ਹੋਣ ਤੋਂ ਇਲਾਵਾ ਹੋਰ ਕੁੱਝ ਨਹੀਂ ਮਿਲਦਾ, ਉਹ ਹੋਰ ਕੀ ਕਰੇਗਾ? ਅਰੁੰਧਤੀ ਰਾਏ ਲਿਖਤ ਅਤੇ ਕਾਰਜ ਪੱਧਰ 'ਤੇ ਮੋਦੀ ਸਰਕਾਰ ਦੀਆਂ ਫਾਸ਼ੀ ਨੀਤੀਆਂ ਦੇ ਖਿਲਾਫ਼ ਹਮੇਸ਼ਾ ਹਿੱਕ ਡਾਹ ਕੇ ਖੜ੍ਹੀ ਹੈ। ਭੀਮਾ ਕੋਰੇਗਾਉਂ ਕੇਸ ਵਿੱਚ ਝੂਠੇ ਫਸਾਏ ਸੈਂਕੜੇ ਬੁੱਧੀਜੀਵੀਆਂ ਵਾਂਗ ਉਹ ਸਰਕਾਰ ਦੇ ਨਿਸ਼ਾਨੇ 'ਤੇ ਸੀ। ਜਮਾਤੀ ਸਮਾਜ ਵਿੱਚ ਕਿਰਤੀ ਸਮਾਜ ਦੀ ਲੇਖਿਕਾ ਨੂੰ ਲੁਟੇਰੇ ਪ੍ਰਬੰਧ ਵੱਲੋਂ ਨਿਸ਼ਾਨੇ 'ਤੇ ਲਿਆ ਜਾਣਾ ਕੋਈ ਅਲੋਕਾਰੀ ਵਰਤਾਰਾ ਨਹੀਂ। ਜਿਸ ਜਮਾਤ ਦੀ ਉਹ ਲੇਖਿਕਾ ਹੈ, ਉਸ ਜਮਾਤ ਦੀਆਂ ਜ਼ੋਰਦਾਰ ਆਵਾਜ਼ਾਂ ਅਤੇ ਸੰਘਰਸ਼ ਦਾ ਲੋਕ ਪੱਖੀ ਵਿਚਾਰਧਾਰਾ 'ਤੇ ਇਸ ਇੱਕ ਹੋਰ ਹਮਲੇ ਖਿਲਾਫ਼ ਉੱਠਣਾ ਅਤਿ ਜ਼ਰੂਰੀ ਹੈ। ਇਤਿਹਾਸ ਗਵਾਹ ਹੈ ਕਿ ਦੁਨੀਆਂ ਦੇ ਕਿਸੇ ਵੀ ਕੋਨੇ ਵਿੱਚ ਕੋਈ ਵੀ ਜ਼ਬਰ, ਜੇਲ੍ਹਾਂ, ਫਾਂਸੀਆਂ ਲੋਕ ਨਾਇਕਾਂ ਨੂੰ ਝੁਕਾ ਨਹੀਂ ਸਕੀਆਂ। ਲੋਕ ਪੱਖੀ ਸਮਾਜਿਕ ਤਬਦੀਲੀ ਅਟੱਲ ਹੈ। ਆਓ! ਆਪਾਂ ਇਸ ਜਬਰ ਦੇ ਖਿਲਾਫ਼ ਡਟਦੇ ਹੋਏ ਜ਼ੋਰਦਾਰ ਆਵਾਜ਼ ਬੁਲੰਦ ਕਰੀਏ।

# ਮਨੁੱਖੀ ਦਿਮਾਗ ਦਾ ਵਿਕਾਸ ਕਿੱਧਰ ਨੂੰ ?

ਰਾਜਪਾਲ ਸਿੰਘ



ਵਿਗਿਆਨਕ ਤੌਰ 'ਤੇ ਅਸੀਂ ਜਾਣਦੇ ਹਾਂ ਕਿ ਸਮੇਂ ਦੇ ਨਾਲ-ਨਾਲ ਹਰ ਜੀਵ ਬਦਲਦਾ ਆਇਆ ਹੈ ਅਤੇ ਸਾਰੇ ਜੀਵ-ਜੰਤੂ ਹੁਣ ਵੀ ਬਦਲ ਰਹੇ ਹਨ। ਕਿਉਂਕਿ ਇਹ ਤਬਦੀਲੀਆਂ ਹੋਣ ਵਿੱਚ ਬਹੁਤ ਲੰਮਾ ਸਮਾਂ ਲੱਗਦਾ ਹੈ, ਇਸ ਲਈ ਉਨ੍ਹਾਂ ਤਬਦੀਲੀਆਂ ਨੂੰ ਆਪਣੇ ਜੀਵਨ ਕਾਲ ਵਿੱਚ ਵੇਖਣਾ ਸੰਭਵ ਨਹੀਂ ਹੁੰਦਾ। ਪਰ ਇਤਿਹਾਸਕ ਸਬੂਤਾਂ ਤੋਂ ਇਨ੍ਹਾਂ ਤਬਦੀਲੀਆਂ ਦੀ ਮੋਟੀ ਰੂਪ-ਰੇਖਾ ਦਾ ਪਤਾ ਲੱਗ ਜਾਂਦਾ ਹੈ ਕਿ ਕਿਸੇ ਜੀਵ ਦਾ ਵਿਕਾਸ ਕਿਵੇਂ-ਕਿਵੇਂ ਹੋਇਆ, ਅਤੇ ਜੋ ਕੁੱਝ ਵਾਪਰ ਰਿਹਾ ਹੁੰਦਾ ਹੈ ਉਸ ਤੋਂ ਆਉਣ ਵਾਲੇ ਸਮੇਂ ਵਿੱਚ ਹੋਣ ਵਾਲੀਆਂ ਤਬਦੀਲੀਆਂ ਦੀ ਰੂਪ-ਰੇਖਾ ਵੀ ਕਾਫੀ ਹੱਦ ਤੱਕ ਉਘੜ ਆਉਂਦੀ ਹੈ। ਇਸ ਪ੍ਰਸੰਗ ਵਿੱਚ ਮਨੁੱਖ ਲਈ ਇਹ ਜਾਣਨ ਦੀ ਉਤਸੁਕਤਾ ਬਹੁਤ ਹੁੰਦੀ ਹੈ ਕਿ ਉਸਦੀ ਖ਼ੁਦ ਦੀ ਜੀਵ-ਵਿਕਾਸੀ ਪ੍ਰਕਿਰਿਆ ਕਿਵੇਂ ਚੱਲ ਰਹੀ ਹੈ ਅਤੇ ਉਸ ਵਿੱਚ ਕਿਹੋ ਜਿਹੀਆਂ ਸਰੀਰਕ ਤਬਦੀਲੀਆਂ ਆ ਰਹੀਆਂ ਹਨ। ਮਨੁੱਖ ਵਿੱਚ ਵਾਪਰ ਰਹੀਆਂ ਸਾਰੀਆਂ ਤਬਦੀਲੀਆਂ ਬਾਰੇ ਤਾਂ ਇੱਕ ਲੇਖ ਵਿੱਚ ਗੱਲ ਕਰਨੀ ਸੰਭਵ ਨਹੀਂ, ਸੋ ਇਸ ਲੇਖ ਵਿੱਚ ਅਸੀਂ ਮਨੁੱਖ ਦੇ ਸਭ ਤੋਂ ਮਹੱਤਵਪੂਰਨ ਮੰਨੇ ਜਾਂਦੇ ਅੰਗ ਦਿਮਾਗ ਬਾਰੇ ਗੱਲ ਕਰਾਂਗੇ।



ਜਦ ਭਵਿੱਖ ਦੇ ਮਨੁੱਖ ਦੀ ਸ਼ਕਲ ਸੂਰਤ ਬਾਰੇ ਗੱਲ ਹੁੰਦੀ ਹੈ ਤਾਂ ਜੀਵ-ਵਿਕਾਸ ਦੀ ਸਤਹੀ ਸਮਝ ਰੱਖਣ ਵਾਲੇ ਵਿਅਕਤੀ ਮੰਨ ਲੈਂਦੇ ਹਨ ਕਿ ਆਉਣ ਵਾਲੇ ਸਮੇਂ ਵਿੱਚ ਮਨੁੱਖ ਦਾ ਦਿਮਾਗ ਬਹੁਤ ਵੱਡਾ ਹੋ ਜਾਵੇਗਾ ਅਤੇ ਸਰੀਰ ਛੋਟਾ। ਇਸ ਲਈ ਉਹ ਇਹ ਕਾਰਣ ਮਿਥ ਲੈਂਦੇ ਹਨ ਕਿ ਅੱਜ ਦੇ ਮਨੁੱਖ ਨੂੰ ਦਿਮਾਗੀ ਕੰਮ ਬਹੁਤ ਕਰਨਾ ਪੈਂਦਾ ਹੈ ਅਤੇ ਸਰੀਰਕ ਕੰਮ ਘੱਟ ਹੁੰਦਾ ਜਾ ਰਿਹਾ ਹੈ, ਇਸ ਲਈ ਜੀਵ ਵਿਕਾਸ ਦੇ ਨਿਯਮਾਂ ਅਨੁਸਾਰ ਦਿਮਾਗ ਦਾ ਆਕਾਰ ਵੱਡਾ ਹੁੰਦਾ ਜਾਵੇਗਾ ਅਤੇ ਸਰੀਰ ਦਾ ਛੋਟਾ। ਪਰ ਇਹ ਦੋਵੇਂ ਅੰਦਾਜ਼ੇ ਹੀ ਗਲਤ ਹਨ। ਚੰਗੀ ਖ਼ੁਰਾਕ, ਸਿਹਤ ਸਹੂਲਤਾਂ ਅਤੇ ਸਰੀਰਕ ਕਸਰਤਾਂ ਆਦਿ ਕਾਰਣ ਸਰੀਰ ਦਾ ਆਕਾਰ ਘਟਿਆ ਨਹੀਂ ਅਤੇ ਜਿੱਥੋਂ ਤੱਕ ਦਿਮਾਗ ਦੇ ਆਕਾਰ ਦਾ ਸਵਾਲ ਹੈ, ਇਹ ਵਧਣ ਦੀ ਬਜਾਏ ਮਾਮੂਲੀ ਜਿਹਾ ਘਟਿਆ ਹੀ ਹੈ। ਇਹ ਠੀਕ ਹੈ ਕਿ ਅੱਜ ਤੋਂ 20 ਹਜ਼ਾਰ ਸਾਲ ਪਹਿਲਾਂ ਤੱਕ ਮਨੁੱਖ ਦੇ ਦਿਮਾਗ ਦਾ ਆਕਾਰ ਵਧਦਾ ਚੱਲਿਆ ਆ ਰਿਹਾ ਸੀ। ਅੱਜ ਤੋਂ 30-40 ਲੱਖ ਸਾਲ ਪਹਿਲਾਂ ਵਾਲੇ ਮਨੁੱਖ ਦੇ ਪੂਰਵਜ ਦੇ ਦਿਮਾਗ ਦਾ ਆਕਾਰ 400-450 ਘਣ ਸੈਂਟੀਮੀਟਰ ਸੀ, 20 ਲੱਖ ਸਾਲ ਪਹਿਲਾਂ ਵਾਲੇ ਆਦਿ-ਮਾਨਵ ਦੇ ਦਿਮਾਗ ਦਾ ਆਕਾਰ 600 ਘਣ ਸ.ਮ. ਹੋ ਗਿਆ ਸੀ ਅਤੇ ਆਧੁਨਿਕ ਮਨੁੱਖ ਦੇ ਦਿਮਾਗ ਦਾ ਆਕਾਰ ਔਸਤਨ 1350 ਘਣ ਸੈਂਟੀਮੀਟਰ ਹੈ। ਪਰ ਜਦ ਮਨੁੱਖ ਨੇ ਖੇਤੀਬਾੜੀ ਸ਼ੁਰੂ ਕੀਤੀ ਅਤੇ ਬਸਤੀਆਂ ਬਣਾ ਕੇ ਸਥਾਈ ਨਿਵਾਸ ਕਰਨ ਲੱਗਾ ਤਾਂ ਉਸ ਦੇ ਦਿਮਾਗ ਦਾ ਆਕਾਰ ਵੀ ਸਥਿਰ ਹੋ ਗਿਆ ਸਗੋਂ ਥੋੜ੍ਹਾ ਜਿਹਾ ਘਟ ਗਿਆ। ਅਜਿਹਾ ਕਿਉਂ ਹੋਇਆ ?

ਅਸਲ ਵਿੱਚ ਖੇਤੀ ਸ਼ੁਰੂ ਕਰਨ ਬਾਅਦ ਮਨੁੱਖ ਦੀ ਜ਼ਿੰਦਗੀ ਓਨੀ ਕਠਿਨ ਨਹੀਂ ਰਹੀ ਜਿੰਨੀ ਜੰਗਲ ਵਿੱਚ ਰਹਿਣ ਸਮੇਂ ਸੀ। ਜੰਗਲੀ ਜੀਵਨ ਜਿਉਣ ਸਮੇਂ ਜੰਗਲੀ ਜਾਨਵਰਾਂ ਤੋਂ ਬਚਣ ਲਈ ਮਨੁੱਖ ਨੂੰ ਹਰ ਸਮੇਂ ਸੁਚੇਤ ਰਹਿਣਾ ਪੈਂਦਾ ਸੀ। ਨਾ ਸਿਰਫ਼ ਖ਼ੁਦ ਬਚਣ ਲਈ ਸਗੋਂ ਖਾਣ ਲਈ ਜਾਨਵਰਾਂ ਦਾ ਸ਼ਿਕਾਰ ਕਰਨ ਲਈ ਹਰ ਵਕਤ ਨਵੀਆਂ ਤਰਕੀਬਾਂ ਘੜ੍ਹਨੀਆਂ ਪੈਂਦੀਆਂ ਸਨ, ਵੱਖਰੇ ਢੰਗ ਸੋਚਣੇ ਪੈਂਦੇ ਸਨ। ਤੀਰ-ਕਮਾਨ ਅਤੇ ਭਾਲੇ ਨਾਲ ਜਾਨਵਰ ਮਾਰਨ ਲਈ ਪ੍ਰਾਚੀਨ ਮਨੁੱਖ ਨੂੰ ਮਨ ਹੀ ਮਨ ਵਿੱਚ ਬਹੁਤ ਹਿਸਾਬ-ਕਿਤਾਬ ਲਾਉਣਾ ਪੈਂਦਾ ਸੀ, ਕਿ ਕਿੰਨੇ ਜ਼ੋਰ ਅਤੇ ਕਿੰਨੇ ਕੋਣ ਉੱਤੇ ਸੁੱਟਿਆ ਗਿਆ ਭਾਲਾ ਜਾਂ ਤੀਰ ਉਸਨੂੰ ਵੱਜੇਗਾ, ਨਹੀਂ ਤਾਂ ਮਾਮਲਾ ਪੁੱਠਾ ਵੀ ਪੈ ਜਾਂਦਾ ਸੀ। ਕਿਹੜੇ ਦਰਖਤ ਦਾ ਫਲ ਜਾਂ ਕੋਈ ਹੋਰ ਹਿੱਸਾ ਖਾਣਯੋਗ ਹੈ ਅਤੇ ਕਿਹੜਾ ਖਾ ਕੇ ਸਰੀਰ ਨੂੰ ਨੁਕਸਾਨ ਹੁੰਦਾ ਹੈ, ਇਹ ਸਾਰਾ ਕੁੱਝ ਜ਼ੁਬਾਨੀ ਯਾਦ ਰੱਖਣਾ ਹੁੰਦਾ ਸੀ। ਪਾਣੀ ਕਿੱਥੇ ਮਿਲੇਗਾ, ਜੰਗਲ ਵਿੱਚ ਸੁਰੱਖਿਅਤ ਟਿਕਾਣਾ ਕਿੱਥੇ ਹੈ ਅਤੇ ਉੱਥੇ ਕਿਵੇਂ ਪਹੁੰਚਣਾ ਹੈ ਇਹ ਵੀ

ਹਰ ਵਕਤ ਯਾਦ ਰੱਖਣਾ ਪੈਂਦਾ ਸੀ।

ਇਸ ਤੋਂ ਇਲਾਵਾ ਪੱਥਰ ਯੁੱਗ ਦੇ ਇੱਕੋ ਹੀ ਵਿਅਕਤੀ ਨੂੰ ਸਾਰੀਆਂ ਜੁਗਤਾਂ ਸਿੱਖਣੀਆਂ ਪੈਂਦੀਆਂ ਸਨ—ਸ਼ਿਕਾਰ ਕਰਨਾ, ਰਸਤੇ ਲੱਭਣਾ, ਪੱਥਰਾਂ ਵਿੱਚੋਂ ਸੰਦ ਘੜ੍ਹਨੇ, ਗੁਫ਼ਾਵਾਂ ਬਣਾਉਣੀਆਂ, ਖਾਣਯੋਗ ਪੌਦਿਆਂ ਦੀ ਪਛਾਣ ਕਰਨੀ, ਆਪਣਾ ਇਲਾਜ ਕਰਨਾ ਆਦਿ ਸਭ ਕੰਮ ਖ਼ੁਦ ਹੀ ਕਰਨੇ ਹੁੰਦੇ ਸਨ। ਜਦ ਮਨੁੱਖ ਦਾ ਸਮਾਜਿਕ ਜੀਵਨ ਸ਼ੁਰੂ ਹੋ ਗਿਆ ਤਾਂ ਮਨੁੱਖਾਂ ਵਿਚਕਾਰ ਕੰਮ ਦੀ ਵੰਡ ਹੋ ਗਈ। ਕਿਹੜੀ ਜੜ੍ਹੀ ਬੂਟੀ ਸਰੀਰ ਨੂੰ ਕਿਸ ਬਿਮਾਰੀ ਤੋਂ ਆਰਾਮ ਦੇਵੇਗੀ ਇਹ ਕੰਮ ਵੈਦ ਦਾ ਹੋ ਗਿਆ, ਸੰਦ ਘੜ੍ਹਨ ਦੇ ਕੰਮ ਲਈ ਮਿਸਤਰੀ ਵਰਗ ਹੋਂਦ ਵਿੱਚ ਆ ਗਿਆ, ਇਵੇਂ ਹੀ ਹੋਰ ਕੰਮਾਂ ਲਈ ਬੰਦਾ ਖ਼ੁਦ ਟੱਕਰਾਂ ਮਾਰਨ ਦੀ ਬਜਾਏ ਸਮਾਜ ਤੋਂ ਸੇਵਾਵਾਂ ਲੈਣ ਲੱਗ ਪਿਆ। ਜਿਵੇਂ ਜਿਵੇਂ ਸਮਾਜਕ ਪ੍ਰਬੰਧਕ ਵਿਕਾਸ ਕਰਦਾ ਗਿਆ, ਹਰ ਕੰਮ ਲਈ ਮਾਹਿਰ ਵਿਅਕਤੀ ਪੈਦਾ ਹੁੰਦੇ ਗਏ ਅਤੇ ਇੱਕੋ ਵਿਅਕਤੀ ਉੱਤੇ ਸਾਰਾ ਕੁੱਝ ਸਿੱਖਣ ਅਤੇ ਕਰਨ ਦਾ ਬੋਝ ਘਟਦਾ ਗਿਆ।

ਇਹ ਸਾਰਾ ਕੁੱਝ ਦੱਸਣ ਤੋਂ ਇਹ ਭਾਵ ਵੀ ਨਹੀਂ ਕੱਢਣਾ ਚਾਹੀਦਾ ਕਿ ਸਾਡੇ ਦਿਮਾਗ਼ ਦਾ ਕੰਮ ਬਹੁਤ ਘਟ ਗਿਆ ਹੈ। ਸਹੀ ਕਹਿਣਾ ਹੋਵੇ ਤਾਂ ਦਿਮਾਗ਼ ਦਾ ਕੰਮ ਹੁਣ ਬਦਲ ਗਿਆ ਹੈ। ਹੁਣ ਮਨੁੱਖ ਦਿਮਾਗ਼ੀ ਸਮਰੱਥਾ ਨੂੰ ਅਮੂਰਤ ਸੋਚਣ ਵਿੱਚ ਵੱਧ ਲਗਾਉਂਦਾ ਹੈ। ਹੋਇਆ ਇਹ ਕਿ ਜਿਹੜੇ ਹੁਨਰਾਂ ਦੀ ਮਨੁੱਖ ਨੂੰ ਲੋੜ ਨਹੀਂ ਰਹੀ ਉਹ ਜਦ ਅਸੀਂ ਕਰਨੇ ਛੱਡ ਦਿੱਤੇ ਤਾਂ ਦਿਮਾਗ ਦੇ ਉਹ ਹਿੱਸੇ ਜੋ ਉਨ੍ਹਾਂ ਹੁਨਰਾਂ ਨਾਲ ਸਬੰਧਿਤ ਸਨ, ਉਹ ਵੀ ਸੁੰਗੜ ਗਏ। ਜਦ ਅਸੀਂ ਨਵੇਂ ਹੁਨਰ ਸਿੱਖ ਲਏ ਤਾਂ ਦਿਮਾਗ ਦੇ ਹੋਰ ਹਿੱਸੇ ਵਿਕਸਿਤ ਹੋ ਗਏ। ਸੋਚ-ਵਿਚਾਰ ਕਰਨ ਲਈ ਮਨੁੱਖੀ ਦਿਮਾਗ ਦੀ ਬਾਹਰੀ ਤਹਿ 'ਕੌਰਟੈਕਸ' ਵੱਧ ਮੋਟੀ ਹੋ ਗਈ, ਪਰ ਇਸਦੀ ਵੀ ਮੋਟਾਈ ਬਹੁਤੀ ਨਹੀਂ ਵਧ ਸਕਦੀ। ਇਸ ਲਈ ਇਸ ਵਿੱਚ ਵਲਾਂ (folds) ਦੀ ਗਿਣਤੀ ਵਧ ਗਈ ਹੈ। ਇਸ ਤੋਂ ਇਲਾਵਾ ਓਨੇ ਹੀ ਦਿਮਾਗ਼ੀ ਪਦਾਰਥ ਵਿੱਚ ਨਿਊਰੋਨਜ਼ ਦੀ ਗਿਣਤੀ, ਵੱਧ ਹੋ ਗਈ ਹੈ। ਇਹ ਬਿਲਕੁਲ ਉਵੇਂ ਹੈ ਕਿ ਜਿਵੇਂ ਆਧੁਨਿਕ ਕੰਪਿਊਟਰ ਜਾਂ ਮੋਬਾਈਲ ਦੀ ਚਿੱਪ ਦਾ ਆਕਾਰ ਛੋਟਾ ਹੋ ਗਿਆ ਪਰ ਉਸ ਵਿੱਚ ਡਾਟਾ ਪਹਿਲਾਂ ਨਾਲੋਂ ਵੱਧ ਸਟੋਰ ਹੋ ਜਾਂਦਾ ਹੈ। ਇਵੇਂ ਹੀ ਸਾਡੇ ਦਿਮਾਗ ਦੇ ਆਕਾਰ ਦੀ ਬਜਾਏ ਇਸਦੀ ਸੋਚਣ ਵਿਚਾਰਨ ਦੀ ਸਮਰੱਥਾ ਵਧ ਗਈ।

ਸਵਾਲ ਪੈਦਾ ਹੋ ਸਕਦਾ ਹੈ ਕਿ ਕੁਦਰਤੀ ਸੰਘਰਸ਼ ਦੌਰਾਨ ਦਿਮਾਗ਼ ਨੇ ਹੀ ਮਨੁੱਖ ਨੂੰ ਐਨਾ ਕਾਮਯਾਬ ਕੀਤਾ ਹੈ, ਜੇ ਦਿਮਾਗ਼ ਹੋਰ ਵੱਡਾ ਹੋਈ ਜਾਵੇ ਤਾਂ ਉਸਦਾ ਕੀ ਨੁਕਸਾਨ ਹੈ ? ਅਸਲ ਵਿੱਚ ਦਿਮਾਗ ਸਰੀਰ ਦੀ ਬਹੁਤ ਊਰਜਾ ਲੈ ਜਾਂਦਾ ਹੈ। ਸਾਡੇ ਭੋਜਨ ਦੀ 20% ਊਰਜਾ ਦਿਮਾਗ ਵਿੱਚ ਹੀ ਖਪਤ ਹੋ ਜਾਂਦੀ ਹੈ ਜਿਸ ਕਰਕੇ ਵੱਡਾ ਦਿਮਾਗ ਸਾਂਭੀ ਫਿਰਨਾ ਜੀਵ-ਵਿਕਾਸ ਦੇ ਕੁਦਰਤੀ ਢੰਗ ਵਿੱਚ ਕੋਈ ਫਾਇਦੇਮੰਦ ਚੀਜ਼ ਨਹੀਂ ਹੈ। ਇਸ ਲਈ ਮਨੁੱਖ ਦਾ ਜੀਵਨ ਜਦ ਕੁੱਝ ਸਿੱਧੇ ਰਾਹ 'ਤੇ ਚੱਲਣ ਲੱਗਾ ਤਾਂ ਦਿਮਾਗ਼ ਦਾ ਵਾਧੂ ਭਾਰ ਝੜ੍ਹਨ ਲੱਗ ਪਿਆ। ਇਸ ਤੋਂ ਇਲਾਵਾ ਜੇ ਦਿਮਾਗ਼ ਦਾ ਆਕਾਰ ਹੋਰ ਵੱਡਾ ਹੋਈ ਜਾਵੇ ਤਾਂ ਜਨਮ ਲੈਣ ਸਮੇਂ ਬੱਚੇ ਦੇ ਸਿਰ ਦਾ ਮਨੁੱਖੀ ਮਾਦਾ ਦੇ ਸਰੀਰ ਵਿੱਚੋਂ ਬਾਹਰ ਆਉਣਾ ਮੁਸ਼ਕਿਲ ਹੋ ਜਾਵੇਗਾ, ਜਿਸਦਾ ਸਿੱਟਾ ਮਾਤਾ ਜਾਂ ਬੱਚੇ ਦੀ ਮੌਤ ਵਿੱਚ ਨਿਕਲੇਗਾ। ਸੋ ਜੀਵ-ਵਿਕਾਸ ਦੌਰਾਨ ਦਿਮਾਗ ਦੇ ਆਕਾਰ ਦਾ ਹੋਰ ਵਧਣਾ ਮਨੁੱਖ ਲਈ ਲਾਹੇਵੰਦ ਨਹੀਂ ਸੀ।

ਇਸ ਪ੍ਰਸੰਗ ਵਿੱਚ ਇੱਕ ਦਿਲਚਸਪ ਤੱਥ ਇਹ ਹੈ ਕਿ ਭੇਡਾਂ, ਬੱਕਰੀਆਂ, ਗਾਵਾਂ ਆਦਿ ਜਾਨਵਰਾਂ ਦੇ ਦਿਮਾਗ਼ ਦਾ ਆਕਾਰ ਪਾਲਤੂ ਬਣਨ ਤੋਂ ਬਾਅਦ 24-26% ਘਟ ਗਿਆ ਹੈ। ਕਾਰਣ ਇਹ ਹੈ ਕਿ ਉਨ੍ਹਾਂ ਨੂੰ ਹੁਣ ਨਾ ਤਾਂ ਮਾਸਖੋਰੇ ਜਾਨਵਰਾਂ ਤੋਂ ਬਚਣ ਲਈ ਆਪਣਾ ਦਿਮਾਗ ਲਾਉਣਾ ਪੈਂਦਾ ਹੈ ਅਤੇ ਨਾ ਹੀ ਖ਼ੁਰਾਕ ਪ੍ਰਾਪਤੀ ਲਈ। ਉਨ੍ਹਾਂ ਦੇ ਇਹ ਕੰਮ ਹੁਣ ਮਨੁੱਖ ਕਰ ਦਿੰਦਾ ਹੈ। ਸੋ ਉਨ੍ਹਾਂ ਦੇ ਦਿਮਾਗ ਦੇ ਆਕਾਰ ਵਿੱਚ ਵੱਡੀ ਕਮੀ ਆਈ ਹੈ।

ਕੁੱਲ ਮਿਲਾ ਕੇ ਕਿਹਾ ਜਾ ਸਕਦਾ ਹੈ ਕਿ ਨੇੜਲੇ ਭਵਿੱਖ ਵਿੱਚ ਮਨੁੱਖ ਦੇ ਦਿਮਾਗ ਦਾ ਆਕਾਰ ਤਾਂ ਲਗਭਗ ਸਥਿਰ ਹੀ ਰਹੇਗਾ ਪਰ ਉਸਦੀ ਅੰਦਰੂਨੀ ਬਣਤਰ ਵਿੱਚ ਨਵੀਆਂ ਹਾਲਤਾਂ ਅਤੇ ਨਵੀਆਂ ਚੁਣੌਤੀਆਂ ਦੇ ਸਨਮੁੱਖ ਤਬਦੀਲੀਆਂ ਹੁੰਦੀਆਂ ਰਹਿਣਗੀਆਂ।

**98767-10809**

## ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ

ਹਰ ਸਾਲ ਦੀ ਤਰ੍ਹਾਂ ਇਸ ਵਾਰ ਵੀ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਸਤੰਬਰ ਦੇ ਅਖੀਰ ਜਾਂ ਅਕਤੂਬਰ ਦੇ ਸ਼ੁਰੂ ਵਿੱਚ ਕਰਵਾਈ ਜਾ ਰਹੀ ਹੈ। ਛੇਤੀ ਹੀ ਆਪ ਜੀ ਨੂੰ ਪ੍ਰੀਖਿਆ ਦੀ ਮਿਤੀ ਤੈਅ ਕਰਕੇ ਸੂਚਿਤ ਕਰ ਦਿੱਤਾ ਜਾਵੇਗਾ।

**- ਸੂਬਾ ਕਮੇਟੀ**

# ਧਰਮ ਗੁਰੂ ਤੋਂ ਕਾਰਪੋਰੇਟ

**ਸਵਦੇਸ਼ ਸਿਨਹਾ**

ਛੇਵੇਂ ਅਤੇ ਸੱਤਵੇਂ ਦਹਾਕੇ ਵਿੱਚ ਭਾਰਤੀ ਬਾਬਿਆਂ ਅਤੇ ਧਰਮ ਗੁਰੂਆਂ ਦੇ ਬਜ਼ਾਰ ਵਿੱਚ ਸਭ ਤੋਂ ਪਹਿਲਾਂ ਮਹੇਸ਼ ਯੋਗੀ ਇੱਕ ਵੱਡੇ ਬ੍ਰਾਂਡ ਦੇ ਰੂਪ ਵਿੱਚ ਉੱਭਰਿਆ ਸੀ। ਇਹ ਉਹੀ ਸਮਾਂ ਸੀ, ਜਦੋਂ ਪੱਛਮੀ ਜਗਤ ਵਿੱਚ "ਹਿੱਪੀ ਮੂਵਮੈਂਟ" ਦਾ ਉਭਾਰ ਹੋਇਆ ਸੀ। ਇਹ ਪੱਛਮ ਖਾਸ ਕਰ ਅਮਰੀਕਾ ਵਿੱਚ ਆਰਥਿਕ, ਰਾਜਨੀਤਕ ਅਤੇ ਸਮਾਜਿਕ ਸੰਕਟ ਦਾ ਦੌਰ ਸੀ। ਵੀਅਤਨਾਮ ਵਿੱਚ ਅਮਰੀਕੀ ਬੇਰਹਿਮੀ ਵਿਰੁੱਧ ਅਮਰੀਕਾ ਅਤੇ ਸਮੁੱਚੇ ਪੱਛਮੀ ਸੰਸਾਰ ਵਿੱਚ ਵੱਡੇ ਅੰਦੋਲਨ ਚਲ ਰਹੇ ਸਨ।

ਇਸ ਦੇ ਨਾਲ ਹੀ ਪੱਛਮ ਵਿੱਚ ਇੱਕ ਅਰਾਜਕ ਪੀੜ੍ਹੀ ਪੈਦਾ ਹੋਈ, ਜਿਸਨੇ ਅਖੌਤੀ ਖੁਸ਼ੀਆਂ ਦੀ ਭਾਲ ਵਿੱਚ ਪੂਰਬੀ ਦੇਸ਼ਾਂ, ਖਾਸ ਕਰਕੇ ਭਾਰਤ, ਨੇਪਾਲ, ਥਾਈਲੈਂਡ ਵੱਲ ਰੁਖ ਕੀਤਾ ਹੋਇਆ ਸੀ। ਪੱਛਮੀ ਨੌਜਵਾਨ ਕਾਠਮੰਡੂ, ਬੈਂਕਾਕ, ਬਨਾਰਸ, ਗੋਆ, ਰਿਸ਼ੀਕੇਸ਼ ਆਦਿ ਵਿੱਚ ਵੱਡੀ ਗਿਣਤੀ ਵਿੱਚ ਦੇਖੇ ਜਾ ਸਕਦੇ ਸਨ। ਇਹ ਲੋਕ ਕੁੱਝ ਵੀ ਖਾ-ਪੀ ਲੈਂਦੇ ਸਨ। ਅਜੀਬੋ-ਗਰੀਬ ਪਹਿਰਾਵਿਆਂ ਵਿੱਚ ਇਹ ਲੋਕ ਕਈ ਤਰ੍ਹਾਂ ਦੇ ਨਸ਼ਿਆਂ ਵਿੱਚ ਧੁੱਤ ਹੋ ਕੇ ਬਨਾਰਸ ਦੇ ਘਾਟਾਂ ਅਤੇ ਸਮੁੰਦਰੀ ਕੰਢਿਆਂ ਉੱਪਰ ਲੇਟੇ ਰਹਿੰਦੇ ਸਨ।

ਮਹਾਨ ਸੰਗੀਤਕਾਰ 'ਬੀਟਲਜ਼' ਨੇ ਵੀ ਇਸ ਲਹਿਰ ਦਾ ਸਮਰਥਨ ਕੀਤਾ। ਉਹ ਬਨਾਰਸ ਆ ਗਿਆ ਅਤੇ ਲੰਮਾਂ ਸਮਾਂ ਇੱਥੇ ਰਿਹਾ ਵੀ। ਭਾਰਤੀ ਬਾਬਿਆਂ, ਸਾਧੂਆਂ ਅਤੇ ਕਥਿਤ ਧਰਮ ਗੁਰੂਆਂ ਨੇ ਇਸ ਅਰਾਜਕਤਾਵਾਦੀ ਲਹਿਰ ਦਾ ਸਭ ਤੋਂ ਵੱਧ ਫਾਇਦਾ ਉਠਾਇਆ। ਹਰਿਦੁਆਰ, ਰਿਸ਼ੀਕੇਸ਼, ਬਨਾਰਸ ਦੇ ਬਾਬਿਆਂ ਦੇ ਆਸ਼ਰਮ ਇਨ੍ਹਾਂ ਲੋਕਾਂ ਨਾਲ ਭਰ ਗਏ ਸਨ। ਤੰਤਰ-ਮੰਤਰ, ਸਾਧਨਾ ਯੋਗ-ਅਧਿਆਤਮਿਕਤਾ ਦਾ ਭਾਰਤੀ ਬਜ਼ਾਰ ਪੂਰੀ ਚੜ੍ਹਤ ਵਿੱਚ ਆ ਗਿਆ ਸੀ। ਪਰ ਇਹਨਾਂ ਵਿੱਚੋਂ ਸਭ ਤੋਂ ਵੱਡੇ ਨਾਮ ਮਹੇਸ਼ ਯੋਗੀ ਅਤੇ ਅਚਾਰੀਆ ਰਜ਼ਨੀਸ਼ ਦੇ ਉੱਭਰੇ ਸਨ।

ਮਹੇਸ਼ ਯੋਗੀ 'ਭਵਾਤੀਤ ਧਿਆਨ' ਨਾਮਕ ਯੋਗ ਦਾ ਇੱਕ ਨਵਾਂ ਸੰਸਕਰਣ ਲੈ ਕੇ ਆਏ ਸਨ ਜੋ ਕਿ ਕੁਝ ਵੀ ਨਵਾਂ ਨਹੀਂ ਸੀ। ਸਿਰਫ਼ ਪੁਰਾਣੀ ਸਮੱਗਰੀ ਨੂੰ ਨਵੇਂ ਰੈਪਰ ਵਿੱਚ ਪੇਸ਼ ਕੀਤਾ ਗਿਆ ਸੀ। ਮਹੇਸ਼ ਯੋਗੀ ਨੇ ਹਾਲੈਂਡ, ਸਵਿਟਜ਼ਰਲੈਂਡ ਵਿੱਚ ਆਪਣੇ ਆਸ਼ਰਮ ਖੋਲ੍ਹੇ ਅਤੇ ਪੱਛਮੀ ਲੋਕਾਂ ਤੋਂ ਮੋਟੀਆਂ ਫੀਸਾਂ ਵਸੂਲ ਕੇ ਇਸ ਅਖੌਤੀ ਧਿਆਨ ਦੀ ਸਿੱਖਿਆ ਦੇਣ ਲੱਗ ਪਏ। ਕੋਈ ਵੀ ਪੁੱਛ ਸਕਦਾ ਹੈ ਕਿ ਮਹੇਸ਼ ਯੋਗੀ ਨੇ ਇਹ ਅਖੌਤੀ ਧਿਆਨ ਭਾਰਤੀ ਲੋਕਾਂ ਨੂੰ ਉਪਲਬਧ ਕਿਉਂ ਨਹੀਂ ਕਰਵਾਇਆ। ਇਸਦਾ ਜਵਾਬ ਬਹੁਤ ਸਰਲ ਹੈ ਕਿਉਂਕਿ ਉਦੋਂ ਤੱਕ ਭਾਰਤੀ ਮੱਧ ਵਰਗ ਇਸ ਹਾਲਤ ਵਿੱਚ ਨਹੀਂ ਸੀ ਕਿ ਉਹ ਪੈਸਾ ਖਰਚ ਕੇ ਯੋਗ ਅਧਿਆਤਮਿਕਤਾ ਦੇ ਬਜ਼ਾਰ ਵਿੱਚੋਂ ਕੁਝ ਖਰੀਦ ਸਕੇ।

ਮਹੇਸ਼ ਯੋਗੀ ਨੇ ਆਪਣੇ ਇਸ ਅਖੌਤੀ ਧਿਆਨ ਨੂੰ ਪੱਛਮੀ ਸਮਾਜ ਦੇ ਅਨੁਕੂਲ ਢਾਲਿਆ, ਜਿਵੇਂ ਕਿ ਉਹਦੇ ਆਸ਼ਰਮ ਵਿੱਚ ਮਾਸਾਹਾਰ, ਸ਼ਰਾਬ ਜਾਂ ਸੈਕਸ ਉੱਤੇ ਕੋਈ ਪਾਬੰਦੀਆਂ ਨਹੀਂ ਸਨ। ਮਹੇਸ਼ ਯੋਗੀ ਨੇ ਪੱਛਮੀ ਦੇਸ਼ਾਂ ਵਿੱਚ ਇਸ ਕਾਰੋਬਾਰ ਵਿੱਚ ਬਹੁਤ ਪੈਸਾ ਅਤੇ ਪ੍ਰਸਿੱਧੀ ਕਮਾਈ। ਬਾਅਦ ਵਿੱਚ ਮਹੇਸ਼ ਯੋਗੀ ਨੇ ਭਾਰਤ ਵਿੱਚ 'ਮਹਾਰਿਸ਼ੀ ਵਿਦਿਆ ਮੰਦਰ' ਦੇ ਨਾਮ ਨਾਲ ਬੱਚਿਆਂ ਦੇ ਸਕੂਲਾਂ ਦੀ ਲੜੀ ਸ਼ੁਰੂ ਕੀਤੀ। ਇਹ ਅੰਗਰੇਜ਼ੀ ਮਾਧਿਅਮ ਵਾਲੇ ਪਬਲਿਕ ਸਕੂਲ ਹਨ। ਇਹਨਾਂ ਸਕੂਲਾਂ ਦਾ ਯੋਗ ਅਧਿਆਤਮਿਕਤਾ ਨਾਲ ਕੋਈ ਲੈਣਾ-ਦੇਣਾ ਨਹੀਂ ਸੀ। ਇਹ ਮਹਿੰਗੇ ਸਕੂਲ ਆਮ ਪਬਲਿਕ ਸਕੂਲਾਂ ਵਾਂਗ ਹਨ। ਇੱਥੇ ਅਧਿਆਪਕਾਂ ਅਤੇ ਮੁਲਾਜ਼ਮਾਂ ਦਾ ਉਸੇ ਤਰ੍ਹਾਂ ਸ਼ੋਸ਼ਣ ਹੁੰਦਾ ਸੀ, ਜਿਸ ਤਰ੍ਹਾਂ ਆਮ ਪ੍ਰਾਈਵੇਟ ਅਦਾਰਿਆਂ ਵਿੱਚ ਹੁੰਦਾ ਹੈ। ਮਹੇਸ਼ ਯੋਗੀ ਦਾ ਸਿਤਾਰਾ ਅੱਠਵੇਂ-ਨੌਵੇਂ ਦਹਾਕੇ ਵਿੱਚ ਉਸਦੀ ਮੌਤ ਤੋਂ ਬਾਅਦ ਲਗਭਗ ਡੁੱਬ ਗਿਆ ਸੀ, ਹਾਲਾਂਕਿ ਉਸਦੇ ਕਈ ਸਕੂਲ ਅਤੇ ਅਦਾਰੇ ਅਜੇ ਵੀ ਦੇਸ਼-ਵਿਦੇਸ਼ ਵਿੱਚ ਚੱਲ ਰਹੇ ਹਨ। ਮਹੇਸ਼ ਯੋਗੀ ਬ੍ਰਾਂਡ ਦੇ ਪਤਨ ਦਾ ਮੁੱਖ ਕਾਰਨ ਇਹ ਸੀ ਕਿ ਕੁੱਝ ਹੋਰ ਵੱਡੇ ਖਿਡਾਰੀ ਧਰਮ ਅਤੇ ਅਧਿਆਤਮਿਕਤਾ ਦੇ ਇਸ ਕਾਰੋਬਾਰ ਵਿੱਚ ਆ ਗਏ ਸਨ। ਇਹਨਾਂ ਵਿੱਚ ਵੱਡਾ ਨਾਮ ਅਚਾਰੀਆ ਰਜਨੀਸ਼ ਦਾ ਸੀ।

1990 ਦੇ ਦਹਾਕੇ ਵਿੱਚ ਆਪਣੇ ਦੇਸ਼ ਅਤੇ ਦੁਨੀਆਂ ਭਰ ਵਿੱਚ ਨਵਉਦਾਰਵਾਦੀ ਆਰਥਿਕ ਨੀਤੀਆਂ ਮਜ਼ਦੂਰਾਂ, ਕਿਸਾਨਾਂ ਅਤੇ ਆਮ ਲੋਕਾਂ ਲਈ ਜਿੱਥੇ ਆਰਥਿਕ ਬਰਬਾਦੀਆਂ ਲੈ ਕੇ ਆਈਆਂ, ਉੱਥੇ ਇੱਕ ਵੱਡਾ ਭਾਰਤੀ ਮੱਧ ਵਰਗ ਵੀ ਪੈਦਾ ਹੋਇਆ। ਇਸ ਜਮਾਤ ਦੀ ਕੋਈ ਵਿਚਾਰਧਾਰਾ ਨਹੀਂ ਸੀ। ਇਸਦੀ ਵਿਚਾਰਧਾਰਾ ਸਿਰਫ਼ ਪੈਸਾ ਸੀ। ਇਹ ਵਰਗ ਬੇਹੱਦ ਸੁਆਰਥੀ ਅਤੇ ਅਣਮਨੁੱਖੀ ਸੀ। ਪੈਸਾ ਕਮਾਉਣ ਲਈ ਉਹ ਕੁਝ ਵੀ ਕਰਨ ਲਈ ਤਿਆਰ ਸੀ।

ਅਪਵਾਦਾਂ ਨੂੰ ਛੱਡ ਕੇ ਇਹ ਮੂਲ ਰੂਪ ਵਿੱਚ ਭਾਰਤੀ-ਉੱਚ ਜਾਤੀ ਨਾਲ ਸਬੰਧਤ ਸੀ। ਇਹਨਾਂ ਵਿੱਚ ਡਾਕਟਰ, ਇੰਜੀਨੀਅਰ, ਵੱਡੇ ਨੌਕਰਸ਼ਾਹ ਤਾਂ ਸਨ ਹੀ, ਪ੍ਰਾਈਵੇਟ ਕੰਪਨੀਆਂ ਅਤੇ ਬੈਂਕਾਂ ਆਦਿ ਵਿੱਚ ਕੰਮ ਕਰਨ ਵਾਲੇ ਵੱਡੇ ਅਫ਼ਸਰ ਵੀ ਸਨ।

ਇਹਨਾਂ ਲੋਕਾਂ ਕੋਲ ਜਾਇਜ-ਨਜਾਇਜ ਸਾਧਨਾਂ ਨਾਲ ਕਮਾਇਆ ਅਪਾਰ ਪੈਸਾ ਸੀ। ਹੁਣ ਇੰਨ੍ਹਾਂ ਕੋਲ ਏਨਾ ਪੈਸਾ ਸੀ ਕਿ ਉਹ ਭਾਰਤ ਵਿੱਚ ਧਰਮ, ਅਧਿਆਤਮਿਕਤਾ, ਯੋਗਾ ਆਦਿ ਨੂੰ ਕਿਸੇ ਵੀ ਕੀਮਤਾਂ ’ਤੇ ਖਰੀਦ ਸਕਦੇ ਸਨ। ਇਸ ਜਮਾਤ ਦੀ ਮੰਗ ਪੂਰੀ ਕਰਨ ਲਈ ਦੋ ਵੱਡੇ ਗੁਰੂ ਬਜ਼ਾਰ ਵਿੱਚ ਆ ਗਏ। ਉਹਨਾਂ ਵਿੱਚ ਇੱਕ ਸੀ ‘ਸ਼੍ਰੀ ਸ਼੍ਰੀ ਰਵੀਸ਼ੰਕਰ’, ਦੂਜਾ ‘ਰਾਮਦੇਵ’।

ਸ਼੍ਰੀ ਸ਼੍ਰੀ ਰਵੀਸ਼ੰਕਰ ਮੂਲ ਰੂਪ ਵਿੱਚ ਉੱਚ ਮੱਧ ਵਰਗ ਦੇ ਗੁਰੂ ਹਨ। ਉਹ ਖਾਂਦੇ-ਪੀਂਦੇ ਇਸ ਖੁਸ਼ਹਾਲ ਵਰਗ ਨੂੰ ‘ਆਰਟ ਆਫ ਲਿਵਿੰਗ’ ਦੇ ਨਾਂ ’ਤੇ ਖੁਸ਼ਹਾਲੀ ਪ੍ਰਦਾਨ ਕਰਦਾ ਹੈ। ਤੁਸੀਂ ਵੱਡੇ ਸ਼ਹਿਰਾਂ ਦੇ ਮੈਦਾਨਾਂ, ਪਾਰਕਾਂ ਆਦਿ ਵਿੱਚ ਇਨ੍ਹਾਂ ਲੋਕਾਂ ਨੂੰ ਯੋਗ-ਸਾਧਨਾ ਕਰਦੇ ਦੇਖ ਸਕਦੇ ਹੋ। ਦਿਨ ਰਾਤ ਕਿਸੇ ਨਾ ਕਿਸੇ ਢੰਗ ਨਾਲ ਪੈਸਾ ਕਮਾਉਣ ਦੇ ਜਨੂੰਨ ਨੇ ਇਸ ਵਰਗ ਦੇ ਚਿਹਰਿਆਂ ਤੋਂ ਮੁਸਕਰਾਹਟ ਅਤੇ ਹਾਸਾ ਖੋਹ ਲਿਆ ਹੈ। ਇਹ ਵਰਗ ਕਈ ਤਰ੍ਹਾਂ ਦੀਆਂ ਮਾਨਸਿਕ ਬਿਮਾਰੀਆਂ ਅਤੇ ਉਨੀਂਦਰੇ ਆਦਿ ਦਾ ਸ਼ਿਕਾਰ ਹੈ। ਰਵੀ ਸ਼ੰਕਰ ਇਨ੍ਹਾਂ ਲੋਕਾਂ ਨੂੰ ਖੁਸ਼ ਰਹਿਣ ਦੇ ਤਰੀਕੇ ਪੈਸੇ ਲੈ ਕੇ ਦੱਸਦੇ ਹਨ, ਪਰ ਉਹ ਇਹ ਨਹੀਂ ਦੱਸਦੇ ਕਿ ਉਹਨਾਂ ਦੀ ਨਾਖੁਸ਼ੀ ਦਾ ਮੁੱਖ ਕਾਰਨ ਪੈਸੇ ਦੀ ਜਿਆਦਾ ਮਾਤਰਾ ਹੋਣਾ ਹੈ।

ਇਸ ਦੌਰ ਦਾ ਦੂਜਾ ਵੱਡਾ ਬਾਬਾ ‘ਰਾਮਦੇਵ’ ਹੈ। ਉਸ ਦਾ ਲੰਮਾਂ ਸਫਰ ਧਰਮ ਅਤੇ ਅਧਿਆਤਮਿਕਤਾ ਤੋਂ ਲੈ ਕੇ ਕਾਰਪੋਰੇਟ ਬਣਨ ਤੱਕ ਦਾ ਰਿਹਾ ਹੈ। ਇਹਦੇ ਬਾਰੇ ਵਿੱਚ ਪਹਿਲਾਂ ਵੀ ਬਹੁਤ ਕੁੱਝ ਲਿਖਿਆ ਗਿਆ ਹੈ। ਇਸ ਲਈ ਅਸੀਂ ਉਹਦੇ ਬਾਰੇ ਵਿੱਚ ਸੰਖੇਪ ਵਿੱਚ ਗੱਲ ਕਰਾਂਗੇ। ਰਾਮਦੇਵ ਦਾ ਮੁਢਲਾ ਜੀਵਨ ਰਹੱਸਮਈ ਅਤੇ ਵਿਵਾਦਪੂਰਨ ਰਿਹਾ ਹੈ। ਉਸਦੀ ਕਹਾਣੀ ਹਰਿਦੁਆਰ ਵਿੱਚ ਪਤੰਜਲੀ-ਯੋਗਪੀਠ ਨਾਮ ਦੇ ਇੱਕ ਛੋਟੇ ਜਿਹੇ ਆਸ਼ਰਮ ਤੋਂ ਸ਼ੁਰੂ ਹੁੰਦੀ ਹੈ। ਉੱਥੇ ਆਸ਼ਰਮ ਮੁਖੀ ਉਸਦਾ ਗੁਰੂ ਇੱਕ ਦਿਨ ਰਹੱਸਮਈ ਢੰਗ ਨਾਲ ਗਾਇਬ ਹੋ ਜਾਂਦਾ ਹੈ। ਉਹ ਮੁੜਕੇ ਕਦੀ ਨਹੀਂ ਆਉਂਦਾ। ਉਹਦੇ ਲਾਪਤਾ ਹੋਣ ਦਾ ਦੋਸ਼ ਰਾਮਦੇਵ ਉੱਪਰ ਲਗਾਇਆ ਗਿਆ, ਪਰ ਇਹ ਦੋਸ਼ ਕਦੇ ਵੀ ਸਾਬਤ ਨਹੀਂ ਹੋਇਆ। ਇਸਦੇ ਬਾਅਦ ਹੀ ਉਹ ਪਤੰਜਲੀ ਯੋਗ ਪੀਠ ਮੁਖੀ/ਮਾਲਕ ਬਣ ਗਿਆ।

ਇੱਥੋਂ ਉਸਦੀ ਯਾਤਰਾ ਸ਼ੁਰੂ ਹੋਈ। ਰਾਮਦੇਵ ਨੇ ਦਾਅਵਾ ਕੀਤਾ ਸੀ ਕਿ ਉਸਨੇ ਯੋਗ ਦੇ ਕੁਝ ਨਵੇਂ ਫਾਰਮੂਲੇ ਲੱਭ ਲਏ ਹਨ, ਪਰ ਅਸਲ ਵਿੱਚ ਉਸਦੇ ਯੋਗ ਵਿੱਚ ਕੁਝ ਵੀ ਨਵਾਂ ਨਹੀਂ ਸੀ। ਬਸ ਉਸਦੀ ਮਾਰਕੀਟਿੰਗ ਨਵੀਂ ਸੀ। ਉਸਦੇ ਅੱਠ-ਦਸ ਦਿਨਾਂ ਦੇ ਯੋਗਾ ਕੈਂਪ ਹਰ ਸ਼ਹਿਰ ਵਿੱਚ ਲੱਗਣੇ ਸ਼ੁਰੂ ਹੋ ਗਏ, ਉੱਥੇ ਟਿਕਟਾਂ ਲਗਾ ਕੇ ਯੋਗਾ-ਆਸਣ ਦੀਆਂ ਕਸਰਤਾਂ ਕਰਵਾਈਆਂ ਜਾਣ ਲੱਗੀਆਂ। ਰਾਮਦੇਵ ਨੇ ਯੋਗ, ਅਧਿਆਤਮ ਅਤੇ ਅੰਧ ਰਾਸ਼ਟਰਵਾਦ ਦੀ ਅਜਿਹੀ ਖਿਚੜੀ ਤਿਆਰ ਕੀਤੀ ਜੋ ਮੱਧ ਵਰਗ ਨੂੰ ਬਹੁਤ ਸਵਾਦ ਲੱਗੀ। ਉਸ ਉੱਤੇ ਅਥਾਹ ਧਨ ਦੀ ਵਰਖਾ ਸ਼ੁਰੂ ਹੋ ਗਈ। ਇਸ ਸਭ ਤੋਂ ਉਸਨੂੰ ਭਰਮ ਹੋ ਗਿਆ ਕਿ ਉਹ ਸਿਆਸਤ ਵਿੱਚ ਵੀ ਕਾਮਯਾਬ ਹੋ ਸਕਦਾ, ਪਰ ਇਸ ਖੇਤਰ ਵਿੱਚ ਮੌਜੂਦ ਸਿਆਸੀ ਮਹਾਂਰਥੀਆਂ ਨੇ ਸਿਆਸੀ ਹਿੱਤ ਟਕਰਾਉਣ ਉੱਪਰ ਉਸਦੀ ਕਮਰ ਤੋੜ ਦਿੱਤੀ।

ਉਹਨੇ ਇੱਕ ਸਿਆਸੀ ਪਾਰਟੀ ਵੀ ਬਣਾਈ, ਪਰ ਦਿੱਲੀ ਦੇ ਰਾਮ ਲੀਲਾ ਮੈਦਾਨ ਵਿੱਚ ਧਰਨਾ ਦਿੰਦੇ ਹੋਏ ਰਾਤ ਨੂੰ ਪੁਲੀਸ ਲਾਠੀਚਾਰਜ ਤੋਂ ਬਾਅਦ ਔਰਤਾਂ ਦੇ ਪਹਿਰਾਵੇ ਸਲਵਾਰ ਕਮੀਜ਼ ਪਾ ਕੇ ਭੱਜਣ ਤੋਂ ਬਾਅਦ ਉਸਦੇ ਰਾਜਨੀਤਕ ਜੀਵਨ ਦਾ ਅੰਤ ਹੋ ਗਿਆ। ਇਸ ਤੋਂ ਬਾਅਦ ਉਸਦੇ ਇਕ ਯੋਗ ਗੁਰੂ ਤੋਂ ਕਾਰਪੋਰੇਟ ਬਣਨ ਦੀ ਯਾਤਰਾ ਤੋਂ ਸਾਰੇ ਵਾਕਿਫ਼ ਹਨ। ਉਸ ’ਤੇ ਲਿਖੀ ਕਿਤਾਬ “**ਗੌਡਮੈਨ ਟੂ ਕਾਰਪੋਰੇਟ**” ਵਿੱਚ ਉਸਦੇ ਇਸ ਸਫ਼ਰ ਬਾਰੇ ਵਿਸਥਾਰ ਵਿੱਚ ਲਿਖਿਆ ਗਿਆ ਹੈ। ਅਸਲ ਵਿੱਚ ਇਹ ਸਿਰਫ਼ ਕੁਝ ਪ੍ਰਤੀਨਿਧ ਉਦਾਹਰਣਾਂ ਹਨ।

ਸਾਡਾ ਦੇਸ਼ ਸੰਤਾਂ, ਮਹਾਤਮਾਵਾਂ ਅਤੇ ਯੋਗ ਗੁਰੂਆਂ ਦੇ ਰੂਪ ਵਿੱਚ ਠੱਗਾਂ ਨਾਲ ਭਰਿਆ ਪਿਆ ਹੈ। ਉਹ ਅਰਬਾਂ-ਖਰਬਾਂ ਦੇ ਮਾਲਕ ਹਨ ਅਤੇ ਉਹਨਾਂ ਦੀ ਇੱਕ ਗੈਰਕਾਨੂੰਨੀ ਕਾਲੀ ਅਰਥ ਵਿਵਸਥਾ ਹੈ। ਭਾਰਤੀ-ਮੱਧ ਵਰਗ ਭਾਵੇਂ ਯੂਰਪੀ ਮੱਧ ਵਰਗ ਵਾਂਗ ਐਸ਼ੋ-ਆਰਾਮ ਦੀ ਜ਼ਿੰਦਗੀ ਬਤੀਤ ਕਰ ਰਿਹਾ ਹੋਵੇ, ਪਰ ਇਹ ਬਹੁਤ ਪਛੜਿਆ ਹੋਇਆ, ਅੰਧ-ਵਿਸ਼ਵਾਸਾਂ ਅਤੇ ਜਗੀਰੂ ਕਦਰਾਂ-ਕੀਮਤਾਂ ਦਾ ਸ਼ਿਕਾਰ ਹੈ। ਇੱਕ ਗੱਲ ਹੋਰ ਹੈ। ਇਹ ਸਾਰੇ ਬਾਬੇ, ਧਰਮ ਗੁਰੂ ਅਤੇ ਮੱਧਵਰਗ ਭਾਰਤੀ ਫਾਸ਼ੀਵਾਦ ਦੇ ਮਜਬੂਤ ਸਮਰਥਕ ਹਨ। ਇਸ ਲਈ ਭਾਰਤੀ ਫਾਸ਼ੀਵਾਦ ਅਤੇ ਪੂੰਜੀਵਾਦ ਵਿਰੁੱਧ ਲੜਾਈ, ਤਰਕਸ਼ੀਲਤਾ ਅਤੇ ਵਿਗਿਆਨਕ ਚਿੰਤਨ ਤੋਂ ਬਿਨ੍ਹਾਂ ਪੂਰੀ ਨਹੀਂ ਹੋ ਸਕਦੀ।

**ਅਨੁਵਾਦ - ਪਾਲ ਬਾਗਪੁਰ**
**94173-13738**

ਕੇਸ ਰਿਪੋਰਟ:

# ਵੰਡੇ ਘਰ ਦੀ ਕੰਧ ਢਾਹ ਕੱਢਿਆ-ਜ਼ਿੰਦਗੀ ਦਾ ਬੂਹਾ



**ਚੰਨਣ ਵਾਂਦਰ**

ਦੋ ਅਧਖੜ ਉਮਰ ਦੇ ਪਤੀ ਪਤਨੀ ਆਪਣੀ ਮਹਿੰਗੀ ਗੱਡੀ ਵਿੱਚੋਂ ਉਤਰਕੇ ਇੱਕ ਨੌਜੁਆਨ ਲੜਕੀ ਨੂੰ ਹੌਲੀ ਹੌਲੀ ਆਸਰੇ ਨਾਲ ਤੋਰ ਕੇ ਕੇਂਦਰ 'ਤੇ ਲਿਆਏ। ਲੜਕੀ ਦਾ ਮੁਰਝਾਇਆ ਚਿਹਰਾ ਉਸਦੇ ਮਾਨਸਿਕ ਸੰਕਟ ਦੀ ਗਵਾਹੀ ਦੇ ਰਿਹਾ ਸੀ। ਲੜਕੀ ਦੀ ਮਾਂ ਦੱਸਣ ਲੱਗੀ, "ਇਹ ਸਾਡੀ ਬੇਟੀ ਜੋਤੀ ਹੈ। ਸ਼ਹਿਰ ਦੇ ਚੰਗੇ ਪ੍ਰਾਈਵੇਟ ਪਬਲਿਕ ਸਕੂਲ ਵਿੱਚ ਬਾਰ੍ਹਵੀਂ ਜਮਾਤ ਵਿੱਚ ਮੈਡੀਕਲ ਦੀ ਪੜ੍ਹਾਈ ਕਰ ਰਹੀ ਹੈ। ਅਸੀਂ ਦੋਵੇਂ ਜੀਅ ਸਾਲ ਕੁ ਪਹਿਲਾਂ ਇੰਗਲੈਂਡ ਤੋਂ ਬਾਰ੍ਹਾਂ ਸਾਲ ਬਾਅਦ ਪਿੰਡ ਪਰਤੇ ਹਾਂ। ਸਾਡੇ ਆਉਣ 'ਤੇ ਇਹ ਬਿਲਕੁਲ ਠੀਕ ਸੀ। ਸਾਲ ਭਰ ਵਿੱਚ ਇਸ ਦੀ ਇਹ ਹਾਲਤ ਹੋ ਗਈ ਹੈ।"

'ਜਦੋਂ ਅਸੀਂ ਇੰਗਲੈਂਡ ਗਏ ਸਾਂ, ਉਦੋਂ ਇਹ ਸਕੂਲ ਜਾਣ ਨੀਂ ਸੀ ਲੱਗੀ। ਸਾਂਝਾ ਪਰਿਵਾਰ ਸੀ। ਮੇਰੇ ਜੇਠ ਦੇ ਦੋ ਬੱਚੇ ਸਨ। ਸਾਡੇ ਬਾਹਰ ਜਾਣ 'ਤੇ ਜੋਤੀ ਮੇਰੇ ਜੇਠ ਜੇਠਾਣੀ ਨੂੰ ਹੀ ਉਨ੍ਹਾਂ ਦੇ ਦੋਵਾਂ ਬੱਚਿਆਂ ਵਾਂਗ ਮੰਮਾ ਪਾਪਾ ਆਖ ਕੇ ਬੁਲਾਉਣ ਲੱਗੀ। ਸਾਡੇ ਨਾਲ ਗੱਲ ਕਰਦੇ ਵਕਤ ਉਨ੍ਹਾਂ ਬੱਚਿਆਂ ਵਾਂਗ ਸਾਨੂੰ ਚਾਚਾ ਚਾਚੀ ਆਖ ਹੀ ਬੁਲਾਉਂਦੀ। ਸਾਡੇ ਏਥੇ ਆਉਣ 'ਤੇ ਚਾਰ ਪੰਜ ਮਹੀਨਿਆਂ ਵਿੱਚ ਹੀ ਇਸ ਦਾ ਵਰਤ ਵਿਹਾਰ ਬਦਲਣ ਲੱਗਾ। ਹੌਲੀ ਹੌਲੀ ਸੁਸਤ ਰਹਿਣ ਲੱਗੀ। ਖਾਣਾ ਪੀਣਾ ਵੀ ਘੱਟ ਕਰਦੀ ਗਈ। ਸਿਹਤ 'ਤੇ ਬੁਰਾ ਅਸਰ ਪੈਣ ਲੱਗਾ। ਪੜ੍ਹਾਈ ਵੱਲ ਧਿਆਨ ਘਟਣ ਲੱਗਾ। ਸਰੀਰਕ ਤੌਰ 'ਤੇ ਕਮਜ਼ੋਰ ਹੋਣ ਲੱਗੀ। ਹੁਣ ਤਾਂ ਬੋਲਣੋਂ ਸੁਣਨੋਂ ਵੀ ਰਹਿ ਗਈ ਹੈ। ਹੁਣ ਤਾਂ ਇਸ਼ਾਰੇ ਨਾਲ ਹੀ ਗੱਲ ਸਮਝਾਉਂਦੀ ਹੈ। ਆਪਣੇ ਵੱਲੋਂ ਅਸੀਂ ਜੋਤੀ ਨੂੰ ਠੀਕ ਕਰਨ ਲਈ ਕੋਈ ਕਸਰ ਨੀਂ ਛੱਡੀ'।

'ਪਹਿਲਾਂ ਨੱਕ, ਕੰਨ ਦੇ ਮਾਹਿਰ ਡਾਕਟਰ ਕੋਲ ਗਏ। ਉਸਨੇ ਸਾਰੇ ਟੈਸਟ ਵਗੈਰਾ ਕੀਤੇ। ਕਹਿੰਦਾ ਰਿਪੋਰਟਾਂ ਵਿੱਚ ਤਾਂ ਕੋਈ ਨੁਕਸ ਨਹੀਂ ਲਗਦਾ। ਹਫ਼ਤੇ ਭਰ ਦੀ ਦਵਾਈ ਖੁਆ ਦਿਓ। ਉਸ ਦਵਾਈ ਨੇ ਕੋਈ ਆਰਾਮ ਨੀਂ ਕੀਤਾ। ਫਿਰ ਰਿਸ਼ਤੇਦਾਰਾਂ ਦੇ ਜ਼ੋਰ ਪਾਉਣ 'ਤੇ ਲੁਧਿਆਣੇ ਵੱਡੇ ਹਸਪਤਾਲ ਗਏ। ਉਨ੍ਹਾਂ ਜੋਤੀ ਨੂੰ ਉੱਥੇ ਦਸ ਦਿਨ ਰੱਖਿਆ। ਸਾਰੇ ਸਰੀਰ ਦੇ ਮੁਕੰਮਲ ਟੈਸਟ ਕੀਤੇ। ਦੋ ਹਫ਼ਤਿਆਂ ਦੀ ਦਵਾਈ ਦੇ ਕੇ ਮੋੜ ਦਿੱਤਾ। ਮੁੜ ਦਵਾਈ ਲੈਣ ਗਏ ਤਾਂ ਅਸੀਂ ਜੋਤੀ ਦੀ ਸਰੀਰਕ ਤੇ ਮਾਨਸਿਕ ਹਾਲਤ ਵਿੱਚ ਕੋਈ ਫ਼ਰਕ ਨਾ ਪੈਣ ਬਾਰੇ ਦੱਸਿਆ। ਡਾਕਟਰਾਂ ਦਾ ਕਹਿਣਾ ਸੀ ਕਿ ਟੈਸਟਾਂ ਵਿੱਚ ਤਾਂ ਕੋਈ ਨੁਕਸ ਨਹੀਂ ਆਇਆ ਹੈ। ਲਗਦਾ ਹੈ, ਲੜਕੀ ਦੇ ਮਨ 'ਤੇ ਬੋਝ ਹੈ। ਇਹ ਗੱਲ ਡਾਕਟਰਾਂ ਲਈ ਹੈਰਾਨੀ ਵਾਲੀ ਸੀ ਕਿ ਘਰ ਕੋਈ ਮੁਸ਼ਕਲ ਤਾਂ ਨਜ਼ਰ ਨਹੀਂ ਆਉਂਦੀ। ਸਭ ਕੁੱਝ ਠੀਕ ਹੋਣ ਦੇ ਬਾਵਜੂਦ ਵੀ ਲੜਕੀ ਦੀ ਹਾਲਤ ਕਿਉਂ ਵਿਗੜੀ ਹੈ। ਸਾਡੇ ਲਈ ਤਾਂ ਹੋਰ ਵੀ ਚਿੰਤਾ ਦੀ ਗੱਲ ਸੀ। ਜਦ ਅਸੀਂ ਇੰਗਲੈਂਡ ਹੁੰਦੇ ਸਾਂ ਤਾਂ ਜੋਤੀ ਸਾਡੇ ਨਾਲ ਹੱਸ ਹੱਸ ਗੱਲਾਂ ਕਰਿਆ ਕਰਦੀ ਸੀ। ਸਾਡੇ ਪਿੰਡ ਆਉਣ ਬਾਰੇ ਅਕਸਰ ਪੁੱਛਿਆ ਕਰਦੀ ਸੀ। ਪਰ ਜਦ ਅਸੀਂ ਏਥੇ ਆਏ ਤਾਂ ਇਹ ਗੱਲ ਕਰਨੋਂ ਵੀ ਗਈ। ਸਿਹਤ ਦਾ ਵੀ ਮੰਦਾ ਹਾਲ ਹੋ ਗਿਆ। ਇਹ ਦੱਸਦਿਆਂ ਜੋਤੀ ਦੀ ਮਾਂ ਭਾਵੁਕ ਹੋ ਗਈ। ਅੱਖਾਂ 'ਚੋਂ ਵਹਿਣ ਵਾਲੇ ਅੱਥਰੂ ਉਸ ਦੇ ਬੋਲਣ ਵਿੱਚ ਰੁਕਾਵਟ ਬਣੇ'।

ਕੁਝ ਪਲਾਂ ਬਾਅਦ ਉਸਨੇ ਆਪਣੇ ਆਪ ਨੂੰ ਸੰਭਾਲਿਆ। ਫਿਰ ਜੋਤੀ ਦਾ ਬਾਪ ਦੱਸਣ ਲੱਗਾ, 'ਬਾਈ ਜੀ, ਸਾਨੂੰ ਤਾਂ ਕੁਸ਼ ਸਮਝ ਨੀਂ ਆਉਂਦਾ, ਕੀ ਕਰੀਏ! ਡਾਕਟਰਾਂ ਤੋਂ ਨਿਰਾਸ਼ ਹੋ ਕੇ ਰਹਿੰਦਾ ਰਾਹ ਵੀ ਫੜ੍ਹ ਲਿਆ। ਨਾ ਚਾਹੁੰਦੇ ਹੋਏ ਵੀ ਚੇਲਿਆਂ, ਸਿਆਣਿਆਂ ਦੇ ਡੇਰਿਆਂ ਦੀ ਖ਼ਾਕ ਵੀ ਛਾਣੀ। ਕਸਰ, ਔਹਰ, ਕਚੀਲ ਦੇ ਅਸਰ ਦੇ ਨਾਂ 'ਤੇ ਸੁੱਖ ਸੀਰਨੀਆਂ ਵੀ ਦਿੰਦੇ ਰਹੇ। ਕੀ ਪਤਾ, ਏਥੋਂ ਹੀ ਗੱਲ ਰਾਹ ਪੈ ਜਾਵੇ। ਹਜ਼ਾਰਾਂ ਰੁਪਏ ਉਜਾੜ ਕੇ ਵੀ ਹੱਥ ਪੱਲੇ ਕੁਸ਼ ਨੀਂ ਪਿਆ। ਹੁਣ ਤੁਹਾਡੇ ਸਾਹਮਣੇ ਜੋਤੀ ਨੂੰ ਸਹਾਰਾ ਦੇ ਕੇ ਲਿਆਏ ਹਾਂ। ਇਸ ਦੀ ਪੜ੍ਹਾਈ ਬੰਦ ਵਾਂਗ ਹੀ ਹੈ। ਤੁਹਾਡੀ ਦੱਸ ਪੈਣ 'ਤੇ ਆਸ ਨਾਲ ਏਥੇ ਆਏ ਹਾਂ'।

ਮਸਲੇ ਦੀ ਤੈਅ ਤੱਕ ਪੁੱਜਣ ਲਈ ਮੇਰੇ ਪੁੱਛਣ 'ਤੇ ਜੋਤੀ ਦੇ ਬਾਪ ਨੇ ਦੱਸਿਆ ਕਿ ਏਥੇ ਰਹਿੰਦੇ ਮੈਥੋਂ ਵੱਡੇ ਭਰਾ ਦੇ ਵੀ ਮੁੰਡਾ ਤੇ ਕੁੜੀ ਦੋ ਬੱਚੇ ਹਨ। ਕੁੜੀ ਆਪਣੀ ਜੋਤੀ ਤੋਂ ਵੱਡੀ ਹੈ। ਮੇਰੇ ਵੀ ਦੋ ਧੀ ਪੁੱਤ ਹੀ ਹਨ। ਲੜਕਾ ਜੋਤੀ ਤੋਂ ਦੋ ਸਾਲ ਛੋਟਾ ਹੈ। ਮੇਰੇ ਦੋਵੇਂ ਬੱਚਿਆਂ ਨੂੰ ਸਾਡੇ ਤੋਂ ਬਾਅਦ ਵੱਡੇ ਭਰਾ ਨੇ ਹੀ ਸੰਭਾਲਿਆ ਹੈ। ਹੁਣ ਅਸੀਂ ਦੋਵੇਂ ਭਰਾ ਵੱਖ ਹੋ ਗਏ ਹਾਂ। ਜ਼ਮੀਨ ਜਾਇਦਾਦ ਦੀ ਵੰਡ ਵੰਡਾਈ ਵਿੱਚ ਛੇ ਮਹੀਨੇ ਲੱਗ ਗਏ। ਵੱਡੇ ਘਰ ਦੀ ਵੰਡ ਕਰਕੇ ਵਿਚਕਾਰ ਕੰਧ ਕੱਢ ਕੇ ਘਰ ਵੀ ਵੰਡ ਲਿਆ ਹੈ।

ਆਖਰ ਜੋਤੀ ਨੂੰ ਬੁਲਾਇਆ। ਉਸਦੇ ਮਾਂ ਬਾਪ ਨੂੰ ਬਾਹਰ ਭੇਜ ਦਿੱਤਾ। ਉਦਾਸ ਤੇ ਲੱਥਿਆ ਚਿਹਰਾ। ਕਮਜ਼ੋਰ ਤੇ

ਨਿਰਾਸ਼ਾ ਵਿੱਚ ਡੁੱਬੀ ਹੋਈ ਨੌਜੁਆਨ ਲੜਕੀ। ਬੁਲਾਇਆ ਤਾਂ ਚੁੱਪ ਰਹੀ। ਵਾਰ ਵਾਰ ਬੁਲਾਉਣ ’ਤੇ ਇਸ਼ਾਰਿਆਂ ਨਾਲ ਸਮਝਾਉਣ ਦੀ ਕੋਸ਼ਿਸ਼ ਕਰਨ ਲੱਗੀ। ਜੋਤੀ ਨੂੰ ਸਮਝਾਇਆ ਕਿ ਤੇਰੇ ਨਾਲ ਹਮਦਰਦੀ ਹੈ। ਤੇਰੇ ਬਿਲਕੁਲ ਠੀਕ ਹੋਣ ਦੀ ਆਸ ਹੈ। ਪਰ ਅਜਿਹਾ ਤੇਰੇ ਸਹਿਯੋਗ ਨਾਲ ਹੀ ਸੰਭਵ ਹੋ ਸਕਦਾ ਹੈ। ਤੇਰੇ ਕੋਲ ਠੀਕ ਹੋਣ ਦਾ ਵਧੀਆ ਮੌਕਾ ਹੈ। ਮਨ ਦੀ ਗੱਲ ਦੱਸ ਦੇਵੇਂ ਤਾਂ ਤੇਰੀ ਮੱਦਦ ਹੋ ਸਕਦੀ ਹੈ। ਨਹੀਂ ਤਾਂ ਤੈਨੂੰ ਆਪਣੀ ਹਾਲਤ ਵੀ ਨਜ਼ਰ ਆ ਹੀ ਰਹੀ ਹੈ। ਡਾਕਟਰਾਂ ਦੀਆਂ ਰਿਪੋਰਟਾਂ ਅਨੁਸਾਰ ਤੈਨੂੰ ਕੋਈ ਸਰੀਰਕ ਬੀਮਾਰੀ ਨਹੀਂ ਹੈ। ਜੋਤੀ ਕਾਫੀ ਸਮਾਂ ਚੁੱਪ ਬੈਠ ਸੋਚਦੀ ਰਹੀ। ਘੰਟੇ ਭਰ ਬਾਅਦ ਉਹ ਰੁਕਦੀ ਅੜਕਦੀ ਬੋਲਣ ਲੱਗੀ, ‘ਅੰਕਲ ਜੀ, ਮੇਰੇ ਮੰਮੀ ਪਾਪਾ ਸਾਡੇ ਛੋਟੇ ਹੁੰਦਿਆਂ ਹੀ ਸਾਨੂੰ ਤਾਇਆ ਤਾਈ ਜੀ (ਜਿੰਨ੍ਹਾਂ ਨੂੰ ਮੈਂ ਪਾਪਾ ਮੰਮੀ ਆਖ ਕੇ ਬੁਲਾਉਂਦੀ ਹਾਂ) ਕੋਲ ਛੱਡ ਗਏ ਸਨ। ਉਨ੍ਹਾਂ ਸਾਨੂੰ ਆਪਣੇ ਬੱਚਿਆਂ ਵਾਂਗ ਹੀ ਪਾਲਿਆ। ਮਾਂ ਬਾਪ ਦੀ ਕਮੀ ਮਹਿਸੂਸ ਨੀਂ ਹੋਣ ਦਿੱਤੀ। ਅਸੀਂ ਚਾਰੇ ਜਣੇ (ਦੋ ਤਾਇਆ ਜੀ ਦੇ ਬੱਚੇ) ਆਪਸ ਵਿੱਚ ਭੈਣ ਭਰਾਵਾਂ ਵਾਂਗ ਪਲੇ, ਵੱਡੇ ਹੋਏ। ਸਕੂਲ ਦੀਆਂ ਜਮਾਤਾਂ ਚੜ੍ਹਦੇ ਗਏ। ਘਰ ਵਿੱਚ ਸਾਡੇ ਨਾਲ ਕੋਈ ਵਿਤਕਰਾ ਨੀਂ ਹੋਇਆ। ਨਾ ਹੀ ਸਾਡੇ ਚਾਰੇ ਭੈਣ ਭਰਾਵਾਂ ਵਿੱਚ ਕੋਈ ਫਰਕ ਸਮਝਿਆ ਗਿਆ। ਜਦ ਕਦੇ ਇੰਗਲੈਂਡ ਗਏ ਪਾਪਾ ਮੰਮਾ ਦਾ ਫੋਨ ਆਉਂਦਾ ਤਾਂ ਮੈਂ ਉਨ੍ਹਾਂ ਨੂੰ ਚਾਚਾ ਚਾਚੀ ਆਖ ਕੇ ਹੀ ਬੁਲਾਉਂਦੀ। ਮੇਰੇ ਲਈ ਮੇਰਾ ਬਚਪਨ ਤੋਂ ਪਾਲਣ ਪੋਸ਼ਣ ਕਰਨ, ਤੇ ਪੜ੍ਹਾਉਣ ਲਿਖਾਉਣ, ਤੇ ਸਿਖਾਉਣ ਵਾਲ਼ੇ ਤਾਇਆ ਤਾਈ ਜੀ ਹੀ ਪਾਪਾ ਮੰਮਾ ਸਨ। ਉਨ੍ਹਾਂ ਸਾਨੂੰ ਚਾਰਾਂ ਨੂੰ ਚੰਗੇ ਸਕੂਲ ਵਿੱਚ ਪੜ੍ਹਨੇ ਪਾਇਆ। ਹੁਣ ਤੱਕ ਮੈਂ ਹਰੇਕ ਜਮਾਤ ਵਿੱਚੋਂ ਅਵੱਲ ਆਉਂਦੀ ਰਹੀ। ਜੋਤੀ ਬੋਲਦਿਆਂ ਬੋਲਦਿਆਂ ਰੁਕੀ। ਡੂੰਘਾ ਸਾਹ ਲਿਆ। ਫਿਰ ਦੱਸਣ ਲੱਗੀ, ਜਦ ਤੋਂ ਇਹ ਇੰਗਲੈਂਡ ਤੋਂ ਪਿੰਡ ਆਏ ਹਨ। ਘਰ ਦਾ ਸਾਰਾ ਮਾਹੌਲ ਬਦਲ ਗਿਆ ਹੈ। ਸਾਡੀਆਂ ਖ਼ੁਸ਼ੀਆਂ ਚਿੰਤਾ ਵਿੱਚ ਬਦਲ ਗਈਆਂ ਹਨ। ਘਰ ਦੀ ਵੰਡ ਵੰਡਾਈ ਨੇ ਮਨਾਂ ਵਿੱਚ ਸ਼ੰਕੇ ਖੜ੍ਹੇ ਕਰ ਦਿੱਤੇ ਹਨ। ਮਿਲ ਬੈਠ ਕੇ ਹੱਸਦੇ ਖੇਡਦੇ ਪਰਿਵਾਰ ਵਿੱਚ ਤੇਰ ਮੇਰ ਨੇ ਦੂਰੀਆਂ ਬਣਾ ਦਿੱਤੀਆਂ ਹਨ। ਘਰ ਦੀ ਵੰਡ ਕਰਕੇ ਵਿਚਾਲੇ ਕੰਧ ਕੱਢ ਦਿੱਤੀ ਹੈ। ਮੋਹ ਪਿਆਰ ਨਾਲ ਰਹਿੰਦੇ ਮਾਪਿਆਂ ਤੇ ਭੈਣ ਭਰਾਵਾਂ ਦੇ ਮਨਾਂ ਵਿੱਚ ਨਫ਼ਰਤ ਦੀ ਕੰਧ ਉਸਾਰ ਦਿੱਤੀ ਹੈ। ਹੁਣ ਦੂਸਰੇ ਪਰਿਵਾਰ ਨਾਲ ਮਿਲਣਾ ਤਾਂ ਕੀ ਓਧਰ ਵੇਖਣਾ ਵੀ ਮਨ੍ਹਾ ਕਰ ਦਿੱਤਾ ਗਿਆ ਹੈ। ਅਜਿਹੀਆਂ ਹਾਲਤਾਂ ਵਿੱਚ ਜਿਉਣ ਦਾ ਕੀ ਮਤਲਬ ਰਹਿ ਜਾਂਦਾ ਹੈ’!

ਜੋਤੀ ਦੀ ਗਾਥਾ ਅਜੇ ਪੂਰੀ ਨਹੀਂ ਸੀ ਹੋਈ। ਉਹ ਭਰੇ ਮਨ ਨਾਲ ਦੱਸਣ ਲੱਗੀ, ‘ਹੁਣ ਇਹ ਮੈਨੂੰ ਆਪਣੇ ਨਾਲ ਇੰਗਲੈਂਡ ਲਿਜਾਣਾ ਚਾਹੁੰਦੇ ਨੇ। ਮੈਂ ਉਸ ਕਲਚਰ ਵਿੱਚ ਨਹੀਂ ਜਾਣਾ ਚਾਹੁੰਦੀ। ਜਿੱਥੇ ਮਤਲਬ, ਮੇਰ ਤੇ ਕੰਮ ਤੋਂ ਬਿਨ੍ਹਾਂ ਕੋਈ ਦੂਸਰੀ ਗੱਲ ਨਾ ਹੁੰਦੀ ਹੋਵੇ। ਉੱਥੇ ਜਾਣ ਦਾ ਕੀ ਲਾਭ! ਮੈਨੂੰ ਆਪਣੇ ਏਥੋਂ ਵਾਲ਼ੇ ਮਾਪਿਆਂ ਤੇ ਭੈਣ ਭਰਾਵਾਂ ਕੋਲ ਰਹਿਣਾ ਹੀ ਪਸੰਦ ਹੈ। ਏਨਾ ਪਿਆਰ ਦੇਣ ਤੇ ਹਰ ਖਾਹਿਸ਼ ਪੂਰੀ ਕਰਨ ਵਾਲ਼ੇ ਮਾਪਿਆਂ ਦੇ ਸਵਰਗ ਵਰਗੇ ਘਰ ਤੋਂ ਦੂਰ ਜਾਣ ਬਾਰੇ ਤਾਂ ਮੈਂ ਸੋਚ ਵੀ ਨੀਂ ਸਕਦੀ’।

ਜੋਤੀ ਵੱਲੋਂ ਸੁਣਾਈ ਗਾਥਾ ਨੇ ਸਾਰੀ ਸਥਿਤੀ ਸਪੱਸ਼ਟ ਕਰ ਦਿੱਤੀ ਸੀ। ਮੈਂ ਸਮਝ ਗਿਆ ਕਿ ਕੋਈ ਵਿਅਕਤੀ ਜਿਸ ਘਰ, ਮਾਹੌਲ ਵਿੱਚ ਰਹਿੰਦਾ ਹੈ ਉਹ ਆਪਣੇ ਮਨ ਦੀਆਂ ਪ੍ਰਸਥਿਤੀਆਂ ਨੂੰ ਉਸੇ ਅਨੁਸਾਰ ਢਾਲ ਲੈਂਦਾ ਹੈ। ਜਦ ਕੋਈ ਉਨ੍ਹਾਂ ਪ੍ਰਸਥਿਤੀਆਂ ਨੂੰ ਬਦਲਣ ਦੀ ਕੋਸ਼ਿਸ਼ ਕਰੇ ਤਾਂ ਮਨ ਛੇਤੀ ਕੀਤੇ ਸਵੀਕਾਰ ਨਹੀਂ ਕਰਦਾ। ਮਜਬੂਰ ਕਰਨ ’ਤੇ ਜਿਉਣ ਦੀ ਚਾਹਤ ਖਤਮ ਹੋਣ ਲਗਦੀ ਹੈ। ਮੈਂ ਜੋਤੀ ਨੂੰ ਵਿਸ਼ਵਾਸ਼ ਵਿੱਚ ਲੈਂਦਿਆਂ ਆਖਿਆ ਕਿ ਅਸੀਂ ਤੇਰੀ ਮੱਦਦ ਲਈ ਹਰ ਸੰਭਵ ਕੋਸ਼ਿਸ਼ ਕਰਾਂਗੇ। ਜੇਕਰ ਘਰ ਦਾ ਮਾਹੌਲ ਪਹਿਲਾਂ ਵਰਗਾ ਹੋ ਜਾਵੇ ਤਾਂ ਤੂੰ ਠੀਕ ਹੋ ਜਾਵੇਂਗੀ? ਉਸਨੇ ਆਤਮਵਿਸ਼ਵਾਸ ਨਾਲ ਹਾਮੀ ਭਰੀ। ਉਸਦੇ ਇੰਗਲੈਂਡ ਤੋਂ ਪਰਤੇ ਮਾਂ ਬਾਪ ਨੂੰ ਬੁਲਾਇਆ ਗਿਆ ਤੇ ਉਨ੍ਹਾਂ ਤੋਂ ਸਹਿਯੋਗ ਦੀ ਮੰਗ ਕੀਤੀ ਗਈ। ਉਨ੍ਹਾਂ ਨਾਲ ਘਰ ਦੇ ਬਦਲੇ ਮਾਹੌਲ ਦੀ ਗੱਲ ਕਰਦਿਆਂ ਵੰਡ ਵੰਡਾਈ ਦੌਰਾਨ ਹੋਈਆਂ ਤਲਖ਼ੀਆਂ ਦੀ ਚਰਚਾ ਕੀਤੀ ਗਈ। ਆਪਸੀ ਵੰਡ ਵਿੱਚ ਘਰ ਵਿਚਕਾਰ ਕੱਢੀ ਕੰਧ ਨਾਲ ਬੱਚਿਆਂ ਦੇ ਮਨਾਂ ਨੂੰ ਲੱਗੀ ਠੇਸ ਨੂੰ ਜੋਤੀ ਦੇ ਬੀਮਾਰ ਰਹਿਣ ਦਾ ਇੱਕ ਕਾਰਣ ਗਿਣਿਆ ਗਿਆ।

ਸਾਰੀ ਚਰਚਾ ਮਗਰੋਂ ਉਹ ਦੋਵੇਂ ਜੀਅ ਮਾਹੌਲ ਸਾਜ਼ਗਾਰ ਕਰਨ ਲਈ ਹਰ ਸਹਿਯੋਗ ਕਰਨ ਲਈ ਸਹਿਮਤ ਹੋਏ। ਉਨ੍ਹਾਂ ਦਾ ਕਹਿਣਾ ਸੀ ਕਿ ਸਾਡੀ ਧੀ ਠੀਕ ਹੋਣੀ ਚਾਹੀਦੀ ਹੈ। ਉਨ੍ਹਾਂ ਇਹ ਵਾਅਦਾ ਵੀ ਕੀਤਾ ਕਿ ਘਰ ਵਿਚਾਲੇ ਕੱਢੀ ਕੰਧ ਵਿਚਾਲੇ ਜਾਣ ਸਾਰ ਹੀ ਗੇਟ ਬਣਾ ਦਿਆਂਗੇ ਤਾਂ ਜੋ ਆਪਸੀ ਮੇਲ ਮਿਲਾਪ ਬਣਿਆ ਰਹੇ।

ਉਨ੍ਹਾਂ ਦੇ ਵਾਪਸ ਪਰਤਣ ਤੋਂ ਪਹਿਲਾਂ ਜੋਤੀ ਨੂੰ ਹੋਰ ਸੁਝਾਅ ਦਿੱਤੇ ਗਏ। ਦੋ ਹਫ਼ਤਿਆਂ ਬਾਅਦ ਮੁੜ ਆਉਣ ਲਈ ਕਿਹਾ ਗਿਆ। ਕੁਝ ਦਿਨਾਂ ਬਾਅਦ ਹੀ ਘਰ ਦਾ ਮਾਹੌਲ ਸੁਖਾਵਾਂ ਹੋਣ ਤੇ ਜੋਤੀ ਦੇ ਠੀਕ ਹੋਣ ਦੀ ਖ਼ਬਰ ਮਿਲ ਗਈ। ਦੂਸਰੇ ਹਫ਼ਤੇ ਮਸ਼ਵਰਾ ਕੇਂਦਰ ਖੁੱਲ੍ਹਦਿਆਂ ਹੀ ਜੋਤੀ ਸਮੇਤ ਸਾਰਾ ਪਰਿਵਾਰ ਗੱਡੀ ਵਿੱਚੋਂ ਉਤਰਿਆ।**ਬਾਕੀ ਪੰਨਾ 10 ’ਤੇ**

# ਸ਼ਹੀਦ ਰਾਜਗੁਰੂ

**ਸ਼ਿਵ ਵਰਮਾ**

ਲੋਕਾਂ ਨੂੰ ਪੈਸੇ, ਅਹੁਦੇ, ਮਾਣ-ਸਨਮਾਨ ਦੇ ਲਈ ਹੋੜ ਲਾਉਂਦਿਆਂ ਤਾਂ ਦੇਖਿਆ ਹੈ ਪਰ ਝਪਟ ਕੇ ਮੌਤ ਨੂੰ ਕੌਣ ਗਲੇ ਮਿਲਦਾ ਹੈ। ਇਸਦੀ ਹੋੜ ਤਾਂ ਇੱਕ ਇਮਾਨਦਾਰ ਇਨਕਲਾਬੀ ਹੀ ਲਗਾ ਸਕਦਾ ਹੈ। ਭਗਤ ਸਿੰਘ ਕਿਤੇ ਉਸਤੋਂ ਪਹਿਲਾਂ ਨਾ ਚਲਿਆ ਜਾਵੇ, ਕਿਤੇ ਉਸਤੋਂ ਪਹਿਲਾਂ ਗੋਲੀ ਦਾ ਸ਼ਿਕਾਰ ਨਾ ਬਣ ਜਾਵੇ, ਇਹ ਉਸਦੀ ਸਭ ਤੋਂ ਵੱਡੀ ਕਾਮਨਾ ਸੀ ਅਤੇ ਹਾਲਾਤ ਨੇ ਉਸਦੀ ਇਹ ਇੱਛਾ ਵੀ ਪੂਰੀ ਕੀਤੀ।

ਰਾਜਗੁਰੂ ਸਾਡਾ ਕੇਸ ਸ਼ੁਰੂ ਹੋਣ ਤੋਂ ਕਈ ਮਹੀਨੇ ਪਹਿਲਾਂ ਫੜ੍ਹਿਆ ਗਿਆ। ਹੋਰ ਤਾਂ ਕੋਈ ਚਾਹੇ ਬਚ ਹੀ ਜਾਵੇ ਪਰ ਫੜ੍ਹੇ ਜਾਣ ’ਤੇ ਭਗਤ ਸਿੰਘ ਤੇ ਰਾਜਗੁਰੂ ਨੂੰ ਫਾਂਸੀ ਜਰੂਰੀ ਹੋਵੇਗੀ ਇਹ ਅਸੀਂ ਜਾਣਦੇ ਸੀ। ਇਸੇ ਲਈ ਉਸਦੇ ਫੜ੍ਹੇ ਜਾਣ ਦੀ ਖ਼ਬਰ ਸੁਣ ਕੇ ਸਾਰੇ ਸਾਥੀ ਬਹੁਤ ਫਿਕਰਮੰਦ ਸਨ। ਇਹ ਰਾਜਗੁਰੂ ਵੀ ਜਾਣਦਾ ਸੀ ਕਿ ਉਸਨੂੰ ਫਾਂਸੀ ਜਰੂਰ ਹੋਵੇਗੀ। ਫਿਰ ਵੀ ਜਿਸ ਦਿਨ ਪਹਿਲੇ ਦਿਨ ਉਸਨੂੰ ਅਦਾਲਤ ਵਿੱਚ ਲਿਆਂਦਾ ਗਿਆ ਤਾਂ ਪਹਿਲਾਂ ਤਾਂ ਉਸਨੇ ਖੂਬ ਉੱਚੀ ਨਾਅਰੇ ਲਗਾਏ ਫਿਰ, “ਆਪਣੇ ਆਸ਼ਕ ਕੋ ਢੂੰਢਣੇ ਨਿਕਲੇ....” ਕਹਿੰਦਾ ਹੋਇਆ ਇੱਕ ਇੱਕ ਨੂੰ ਐਦਾ ਗਲੇ ਮਿਲ਼ਿਆ ਜਿਵੇਂ ਸਾਲਾਂ ਬਾਅਦ ਮਿਲ ਰਿਹਾ ਹੋਵੇ। ਉਸਦੀ ਖੁਸ਼ੀ ਦਾ ਕੋਈ ਟਿਕਾਣਾ ਨਹੀਂ ਸੀ । ਉਸਦਾ ਟੱਪਣਾ, ਦੂਜਿਆਂ ਦੇ ਕੁਤਕੁਤਾੜੀਆਂ ਕਰਨਾ, ਛੇੜਖਾਨੀਆਂ, ਗਾਲ੍ਹਾਂ ਕੱਢ ਕੱਢ ਕੇ ਪਿਆਰ ਕਰਨਾ, ਮੌਤ ਨੂੰ ਇੱਕ ਤਰ੍ਹਾਂ ਦੀ ਚੁਣੌਤੀ ਜਿਹੀ ਲੱਗਦੀ ਸੀ। ਕੁੱਝ ਦਿਨਾਂ ਲਈ ਉਸਨੇ ਸਾਡੇ ਵਿੱਚ ਨਵੀਂ ਜ਼ਿੰਦਗੀ ਲੈ ਆਂਦੀ ।



ਸੰਘਰਸ਼ ਵਿੱਚ ਤਾਂ ਉਹ ਹਰ ਥਾਂ ਅੱਗੇ ਰਹਿੰਦਾ ਹੀ ਸੀ। ਜੇਲ੍ਹ ਅਤੇ ਪੁਲਸ ਵਾਲਿਆਂ ਨਾਲ ਝਗੜੇ ਅਤੇ ਉਸ ਦੇ ਫਲਸਰੂਪ ਸਾਡੇ ਅਤੇ ਉਹਨਾਂ ਵਿਚਕਾਰ ਕੁੱਟਮਾਰ ਅਕਸਰ ਹੁੰਦੀ ਸੀ। ਰਾਜਗੁਰੂ ਹਰ ਮਾਰ ਕੁਟਾਈ ਵਿੱਚ ਅੱਗੇ ਵਧ ਕੇ ਮਾਰਦਾ ਤੇ ਮਾਰ ਖਾਂਦਾ। ਇੱਕ ਵਾਰ ਤਾਂ ਪੁਲਸ ਵਾਲਿਆਂ ਨੇ ਮਾਰ-ਮਾਰ ਕੇ ਉਸਨੂੰ ਬੇਹੋਸ਼ ਕਰ ਦਿੱਤਾ ਸੀ। ਜੇਲ੍ਹ ਵਿੱਚ ਜਦੋਂ ਅਸੀਂ ਪਹਿਲੀ ਵਾਰ ਭੁੱਖ ਹੜਤਾਲ ਸ਼ੁਰੂ ਕੀਤੀ ਤਾਂ ਉਸ ਵੇਲੇ ਉਹ ਅਜੇ ਫੜ੍ਹਿਆਂ ਨਹੀਂ ਸੀ ਗਿਆ ਪਰ ਜਨਵਰੀ 1930 ਵਿੱਚ ਜਦੋਂ ਦੁਬਾਰਾ ਭੁੱਖ ਹੜਤਾਲ ਹੋਈ ਤਾਂ ਉਹ ਆ ਚੁੱਕਾ ਸੀ । ਕਿਸੇ ਦੇ ਮਰੇ ਬਿਨ੍ਹਾਂ ਸਰਕਾਰ ਸਾਡੀਆਂ ਮੰਗਾਂ ਵੱਲ ਧਿਆਨ ਨਹੀਂ ਦੇਵੇਗੀ, ਇਹ ਅਸੀਂ ਜਾਣਦੇ ਸੀ । ਭੁੱਖ ਹੜਤਾਲ ਦੀ ਸਫ਼ਲਤਾ ਅਤੇ ਅਸਫ਼ਲਤਾ ਨਾਲ ਇਨਕਲਾਬੀਆਂ ਦੇ ਇੱਜਤ-ਮਾਣ ਦਾ ਸੁਆਲ ਜੁੜਿਆ ਹੋਇਆ ਸੀ। ਖੈਰ ਜੋ ਵੀ ਹੋਵੇ, ਸਾਡੇ ਵਿੱਚੋਂ ਕੁੱਝ ਸਾਥੀ ਅਜਿਹੇ ਮੌਕਿਆਂ ’ਤੇ ਆਪਣੀ ਜਾਨ ਦੀ ਬਾਜੀ ਲਗਾ ਕੇ ਸੰਘਰਸ਼ ਨੂੰ ਜਲਦ ਤੋਂ ਜਲਦ ਖਤਮ ਕਰਨ ਦੀ ਕੋਸ਼ਿਸ਼ ਕਰਿਆ ਕਰਦੇ ਸਨ। ਪਹਿਲੀ ਭੁੱਖ ਹੜਤਾਲ ਵਿੱਚ ਜਤਿੰਦਰ ਨਾਥ ਦਾਸ ਨੇ ਮੌਤ ਨੂੰ ਇਸ ਲਈ ਢਾਲ ਦੇ ਤੌਰ ’ਤੇ ਵਰਤਿਆ ਕਿ ਉਸ ਤੋਂ ਬਿਨ੍ਹਾਂ ਸਰਕਾਰ ਇਨਕਲਾਬੀਆਂ ਨਾਲ ਗੱਲਬਾਤ ਕਰਨ ਲਈ ਵੀ ਤਿਆਰ ਨਹੀਂ ਹੋਵੇਗੀ।

ਦੂਸਰੀ ਭੁੱਖ ਹੜਤਾਲ ਸ਼ੁਰੂ ਹੋਇਆਂ ਤੇਰਾਂ ਦਿਨ ਹੋ ਚੁੱਕੇ ਸਨ। ਸਾਥੀਆਂ ਦੀ ਹਾਲਤ ਤੇਜੀ ਨਾਲ ਗਿਰਦੀ ਜਾ ਰਹੀ ਸੀ। ਤੇਰ੍ਹਵੇਂ ਦਿਨ ਡਾਕਟਰਾਂ ਨੇ ਸਾਡੇ ਵਿੱਚੋਂ ਕਮਜ਼ੋਰ ਸਾਥੀਆਂ ਨੂੰ ਚੁਣਿਆ ਅਤੇ ਉਹਨਾਂ ਨੂੰ ਜਬਰਦਸਤੀ ਦੁੱਧ ਪਿਲਾਉਣ ਲਈ ਹਸਪਤਾਲ ਲੈ ਗਏ । ਇਹਨਾਂ ਵਿੱਚ ਰਾਜਗੁਰੂ ਵੀ ਸੀ। ਉਸ ਨਾਲ ਵੀ ਉਹੀ ਹੋਇਆ ਜੋ ਪਹਿਲੀ ਭੁੱਖ ਹੜਤਾਲ ਵੇਲੇ ਜਤਿੰਦਰ ਨਾਥ ਤੇ ਮੇਰੇ ਨਾਲ ਹੋ ਚੁੱਕਿਆ ਸੀ। ਡਾਕਟਰਾਂ ਨੇ ਜਲਦਬਾਜੀ ਨਾਲ ਰਬੜ ਦੀ ਨਾਲੀ ਪੇਟ ਵਿੱਚ ਪਾਉਣ ਦੀ ਥਾਂ ਉਸਦੇ ਫੇਫੜਿਆਂ ਵਿੱਚ ਪਾ ਦਿੱਤੀ ਅਤੇ ਕੀਪ ਨਾਲ ਉਸ ਵਿੱਚ ਪੂਰੀ ਖੁਰਾਕ ਦੁੱਧ ਪਾ ਕੇ ਚਲੇ ਗਏ। ਉਨ੍ਹਾਂ ਦੇ ਦੋਵੇਂ ਫੇਫੜੇ ਜਕੜੇ ਗਏ ਤੇ ਉਨ੍ਹਾਂ ਨੂੰ ਨਮੂਨੀਆ ਹੋ ਗਿਆ। ਫੇਫੜਿਆਂ ਵਿੱਚ ਦੁੱਧ ਭਰ ਜਾਣ ਅਤੇ ਨਮੂਨੀਆ ਹੋ ਜਾਣ ਕਾਰਨ ਕਿੰਨੀ ਤਕਲੀਫ ਹੁੰਦੀ ਹੈ, ਇਸਦਾ ਤਜਰਬਾ ਮੈਨੂੰ ਹੋ ਚੁੱਕਿਆ ਸੀ ਪਰ ਰਾਜਗੁਰੂ ਨੂੰ ਤਕਲੀਫ ਨਾਲੋਂ ਇਸ ਗੱਲ ਦੀ ਜ਼ਿਆਦਾ ਖੁਸ਼ੀ ਸੀ ਕਿ ਹੁਣ ਭੁੱਖ ਹੜਤਾਲ ਜਲਦੀ ਖਤਮ ਹੋ ਜਾਵੇਗੀ ਅਤੇ ਸਰਕਾਰ ਨੂੰ ਸਾਡੀਆਂ ਮੰਗਾਂ ਮੰਨਣ ਲਈ ਮਜ਼ਬੂਰ ਹੋਣਾ ਪਵੇਗਾ। ਨਮੂਨੀਏ ਦੀ ਹਾਲਤ ਵਿੱਚ ਵੀ ਉਸਨੇ ਇੱਕ ਕਾਗਜ ਉੱਤੇ ਲਿਖ ਕੇ ਭੇਜਿਆ ‘ਸਫ਼ਲਤਾ’। ਉਸਦੀ ਹਾਲਤ ਨਾਜ਼ਕ ਹੋ ਗਈ ਤੇ ਡਾਕਟਰਾਂ ਦੀ ਰਿਪੋਰਟ ਅਤੇ ਬਾਹਰਲੇ ਅੰਦੋਲਨ ਤੋਂ ਘਬਰਾ ਕੇ ਸਰਕਾਰ ਨੇ ਸਾਡੀਆਂ ਮੰਗਾਂ ਮੰਨ ਲਈਆਂ। ਅਧਿਕਾਰੀਆਂ ਨੇ ਸਾਨੂੰ ਸਾਰਿਆਂ ਨੂੰ ਹਸਪਤਾਲ ਵਿੱਚ ਭਰਤੀ ਕਰਵਾ ਦਿੱਤਾ। ਕੇਂਦਰੀ ਜੇਲ੍ਹ ਵਿੱਚ ਭਗਤ ਸਿੰਘ ਅਤੇ ਬਟੁਕੇਸ਼ਵਰ ਦੱਤ ਵੀ ਆ ਗਏ ਸਨ। ਰਾਜਗੁਰੂ ਦੀ ਮੰਜੀ ਦੇ ਚਾਰੇ ਪਾਸੇ ਬੈਠ ਕੇ ਅਸੀਂ ਭੁੱਖ ਹੜਤਾਲ ਖਤਮ ਕਰਨ ਦਾ ਫੈਸਲਾ ਲਿਆ। ਭਗਤ ਸਿੰਘ ਨੇ ਦੁੱਧ ਦਾ ਗਲਾਸ ਰਾਜਗੁਰੂ ਦੇ ਬੁੱਲ੍ਹਾਂ ਨੂੰ ਲਗਾਉਂਦਿਆਂ ਕਿਹਾ, “ਭੱਜ ਕੇ ਅੱਗੇ ਨਿਕਲਣਾ ਚਾਹੁੰਦਾ ਹੈ ਬੱਚੂ!”

**(ਸ੍ਰੋਤ: ਕਿਤਾਬ ‘ਸ਼ਹੀਦਾਂ ਦੇ ਅੰਗ ਸੰਗ’)**

**ਸ਼ਹੀਦ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦੇ ਸਾਥੀ**

# ਇਤਿਹਾਸ ਧਰਤੀ ਦਾ ਸਿੱਖਣਾ ਚਾਹੀਦਾ, ਧਰਮ ਵਾਲਿਆਂ ਦਾ ਨਹੀਂ : ਇਰਫ਼ਾਨ ਹਬੀਬ

ਇਰਫ਼ਾਨ ਹਬੀਬ ਮੱਧਕਾਲੀ ਭਾਰਤ ਦੇ ਆਰਥਿਕ ਅਤੇ ਰਾਜਨੀਤਕ ਇਤਿਹਾਸ ਲੇਖਨ ਦੇ ਖੇਤਰ ਵਿੱਚ ਇੱਕ ਮੰਨਿਆ ਪ੍ਰਮੰਨਿਆ ਨਾਂ ਹੈ। ਇਤਿਹਾਸ ਦੇ ਮੂਲ ਸੋਮਿਆਂ ਦਾ ਡੂੰਘਾ ਅਧਿਐਨ ਅਤੇ ਇਨ੍ਹਾਂ ਦਾ ਨਿਰਪੱਖ ਵਿਸ਼ਲੇਸ਼ਣ ਉਨ੍ਹਾਂ ਦੇ ਲੇਖਨ ਦੀਆਂ ਵਿਸ਼ੇਸ਼ਤਾਈਆਂ ਹਨ। ਉਹ ਇਤਿਹਾਸ ਲੇਖਨ ਵਿਚ ਵਿਗਿਆਨਕ ਅਤੇ ਧਰਮ-ਨਿਰਪੱਖ ਨਜ਼ਰੀਆ ਅਪਨਾਉਣ ਦੇ ਹਾਮੀ ਹਨ। ਉਨ੍ਹਾਂ ਦੀਆਂ ਕਿਤਾਬਾਂ "ਐਨ ਅਗਰੇਰੀਅਨ ਸਿਸਟਮ ਆਫ ਮੁਗ਼ਲ ਇੰਡੀਆ" ਅਤੇ "ਐਨ-ਐਟਲਸ ਆਫ ਦੀ ਮੁਗ਼ਲ ਐਮਪਾਇਰ" ਦੁਨੀਆਂ ਭਰ ਦੇ ਇਤਿਹਾਸ ਲੇਖਨ ਵਿੱਚ ਮੀਲ-ਪੱਥਰ ਦਾ ਮੁਕਾਮ ਰੱਖਦੀਆਂ ਹਨ। - ਸੰਪਾਦਕ

**? ਸਰਕਾਰ ਦੀ ਸਿੱਖਿਆ ਨੀਤੀ ਨੂੰ ਲੈ ਕੇ ਕਈ ਚਰਚਾਵਾਂ ਹਨ। ਪਾਠ-ਪੁਸਤਕਾਂ ਵਿੱਚ ਲਿਆਂਦੇ ਜਾ ਰਹੇ ਬਦਲਾਅ ਨੂੰ ਕੀ ਤੁਸੀਂ ਕੋਈ ਖ਼ਾਸ ਵਿਚਾਰਧਾਰਾ ਥੋਪਣ ਦੀ ਸਾਜਿਸ਼ ਮੰਨਦੇ ਹੋ?**



-ਇਸ ਦੇ ਪਿੱਛੇ ਸਾਜਿਸ਼ ਨਹੀਂ, ਉਨ੍ਹਾਂ ਦੀ ਵਿਚਾਰਧਾਰਾ ਹੈ। ਉਨ੍ਹਾਂ ਦੀ ਸਰਕਾਰ ਹੈ। ਉਹ ਲਿਆਉਣਾ ਚਾਹੁੰਦੇ ਹਨ। ਉਹ ਇਤਿਹਾਸ ਦੀਆਂ ਪਾਠ-ਪੁਸਤਕਾਂ ਬਦਲਣਾ ਚਾਹੁੰਦੇ ਹਨ। ਗਲਤ ਢੰਗ ਨਾਲ ਪੜ੍ਹਾਉਣਾ ਚਾਹੁੰਦੇ ਹਨ। ਆਰੀਆ ਹਿੰਦੁਸਤਾਨ ਤੋਂ ਪੂਰੀ ਦੁਨੀਆਂ ਵਿੱਚ ਗਏ, ਦ੍ਰਾਵਿੜ ਜੁਬਾਨਾਂ ਸੰਸਕ੍ਰਿਤ ਵਿੱਚੋਂ ਨਿੱਕਲੀਆਂ ਹਨ, ਸਾਇੰਸ ਦੀਆਂ ਸਾਰੀਆਂ ਖੋਜਾਂ ਭਾਰਤ ਨੂੰ ਪਹਿਲਾਂ ਹੀ ਪਤਾ ਸੀ, ਅਜਿਹੀਆਂ ਗੱਲਾਂ ਕਰਨਾ ਇਤਿਹਾਸ ਦੀ ਵਿਗਿਆਨਕ ਸੋਚ ਨਹੀਂ ਹੈ। ਗੌਤਮ, ਅਸ਼ੋਕ, ਜਿਨ੍ਹਾਂ ਨਾਲ ਦੁਨੀਆਂ ਵਿੱਚ ਸਾਡਾ ਨਾਂ ਰੋਸ਼ਨ ਹੁੰਦਾ ਹੈ, ਇਹ ਉਨ੍ਹਾਂ ਦੀ 'ਡਾਰਕ ਏਜ' (Dark Age) ਹੈ। ਪ੍ਰਾਕ੍ਰਿਤ (ਭਾਸ਼ਾ) ਨੂੰ, ਉਸ ਵਿਚ ਇੰਨੇ ਵੱਡੇ ਸਾਹਿਤ ਨੂੰ, ਉਹ ਕੁੱਝ ਨਹੀਂ ਮੰਨਦੇ। ਅਜਿਹੀਆਂ ਚੀਜ਼ਾਂ ਦਾ ਵਿਰੋਧ ਹੋਣਾ ਚਾਹੀਦਾ ਹੈ। ਵਿਰੋਧ ਨਾ ਕੀਤਾ ਗਿਆ ਤਾਂ ਇਹ ਹੋਰ ਫੈਲਣਗੀਆਂ।

**? ਇਨ੍ਹਾਂ ਲਈ ਦੋਸ਼ੀ ਕੌਣ ਹੈ? ਭਵਿੱਖ ਲਈ ਕੀ ਰਾਹ ਦਿਸਦਾ ਹੈ ?**

- ਦੋਸ਼ ਦੇਣ ਦੀ ਗੱਲ ਨਹੀਂ। ਅੱਜ ਜੋ ਦੇਸ਼ ਵਿਕਾਸ ਕਰ ਰਹੇ ਹਨ, ਉਨ੍ਹਾਂ ਦੇ ਬਾਰੇ ਵਿੱਚ ਕੁੱਝ ਚੀਜ਼ਾਂ ਸਥਾਪਿਤ (Established) ਹਨ। ਤੁਹਾਡੀ ਸਮਝ ਵਿਗਿਆਨਕ ਹੋਣੀ ਚਾਹੀਦੀ ਹੈ। ਜੇਕਰ ਤੁਸੀਂ ਪੂਰਾ ਵਿੱਦਿਅਕ ਢਾਂਚਾ ਅਜਿਹਾ ਬਣਾ ਦਿਓ, ਜਿਸ ਵਿੱਚ ਵਿਗਿਆਨਕ ਨਜ਼ਰੀਆ (Scientific Outlook) ਨਾ ਰਹੇ, ਤਾਂ ਵਿਕਾਸ 'ਤੇ ਬੁਰਾ ਅਸਰ ਪਵੇਗਾ। ਹਿੰਦੁਸਤਾਨ ਦੀਆਂ ਗੰਭੀਰ ਸੰਸਥਾਵਾਂ ਨੂੰ ਇਨ੍ਹਾਂ ਹਾਲਤਾਂ ਦਾ ਮੁਕਾਬਲਾ ਕਰਨ ਲਈ ਇੱਕ ਹੋਣਾ ਚਾਹੀਦਾ ਹੈ। ਜੋ ਆਪਣੇ ਆਪ ਨੂੰ ਸੈਕੂਲਰ (ਧਰਮ ਨਿਰਪੱਖ) ਕਹਿੰਦੇ ਹਨ, ਉਨ੍ਹਾਂ ਨੂੰ ਸੋਚਣਾ ਚਾਹੀਦਾ ਹੈ ਇਸ ਬਾਰੇ। ਕਮਿਊਨਿਸਟਾਂ ਨੂੰ ਇਸ ਬਾਰੇ ਇਕੱਠੇ ਹੋਣਾ ਚਾਹੀਦਾ ਹੈ।

**? ਕੀ ਭਾਰਤ ਵਿੱਚ ਫ਼ਿਰਕੂ ਤਾਕਤਾਂ ਦੇ ਵਧਣ ਨੂੰ ਕਮਿਊਨਿਸਟ ਅੰਦੋਲਨ ਦੀ ਅਸਫਲਤਾ ਦੇ ਰੂਪ ਵਿੱਚ ਵੇਖਿਆ ਜਾ ਸਕਦਾ ਹੈ?**

-ਇੱਕ ਮਸ਼ਹੂਰ ਲੇਖਕ ਨੇ ਕਿਹਾ ਹੈ ਕਿ ਹਰ ਇਨਸਾਨ ਨੂੰ ਇਹ ਸੋਚਣਾ ਚਾਹੀਦਾ ਹੈ ਕਿ ਦੁਨੀਆਂ ਵਿੱਚ ਜੋ ਕੁੱਝ ਗ਼ਲਤ ਹੋਇਆ ਹੈ ਉਸ ਵਿੱਚ ਮੇਰੀ ਵੀ ਜ਼ਿੰਮੇਵਾਰੀ ਹੈ। ਇਹ ਸੱਚ ਹੈ ਕਿ ਕਮਿਊਨਿਸਟ ਜ਼ਿਆਦਾ ਸੁਚੇਤ (Aware) ਹੁੰਦੇ ਹਨ। ਉਨ੍ਹਾਂ ਦੀ ਜ਼ਿੰਮੇਵਾਰੀ ਹੈ, ਸਾਡੀ ਹੈ, ਹਰ ਭਾਰਤੀ ਦੀ ਹੈ। ਧਰਮ ਦਾ ਵਿਵਾਦਗ੍ਰਸਤ ਮੁੱਦਾ ਉਠਾਉਂਦੇ ਹੋਂ, ਤਾਂ ਇਸਦਾ ਬੁਰਾ ਅਸਰ ਹੁੰਦਾ ਹੈ।

**? ਐਡਵਰਡ ਸਈਦ ਦੇ ਇਸ ਕਥਨ ਕਿ 'ਭਾਰਤ ਦਾ ਇਤਿਹਾਸ ਅਸਲ ਵਿੱਚ ਉਨ੍ਹਾਂ ਲੋਕਾਂ ਦਾ ਇਤਿਹਾਸ ਹੈ, ਜਿਨ੍ਹਾਂ ਨੇ ਕਦੇ ਇਤਿਹਾਸ ਨਹੀਂ ਲਿਖਿਆ' ਨਾਲ ਤੁਸੀਂ ਕਿੱਥੋਂ ਤੀਕ ਸਹਿਮਤ ਹੋਂ/ਅਸਹਿਮਤ ਹੋਂ?**

-ਇਹ ਗੱਲ ਪਹਿਲਾਂ ਡਿਯੂਮਾ (Malone Dumas) ਨੇ ਕਹੀ ਸੀ ਕਿ ਹਿੰਦੁਸਤਾਨ ਦੀ ਜਨਤਾ ਜਾਤਾਂ ਵਿਚ ਵੰਡੀ ਹੋਈ ਹੈ, ਉਸਨੂੰ ਇਕਨਾਮਿਕਸ (ਅਰਥ-ਸ਼ਾਸਤਰ) ਨਹੀਂ ਆਉਂਦੀ ਅਤੇ ਉੱਥੋਂ ਦੇ ਲੋਕਾਂ ਨੇ ਇਤਿਹਾਸ ਨਹੀਂ ਲਿਖਿਆ ਹੈ। ਕਿਉਂਕਿ ਅਰਥ ਸ਼ਾਸਤਰ ਨਹੀਂ ਸੀ, ਇਸ ਲਈ ਇਤਿਹਾਸ ਨਹੀਂ ਹੋ ਸਕਦਾ। ਇਸ ਕਥਨ ਦੇ ਆਧਾਰ 'ਤੇ ਦੇਖੀਏ ਤਾਂ ਆਰਥਿਕ ਚੇਤਨਾ ਤਾਂ ਸੋਲ੍ਹਵੀਂ ਸਦੀ ਵਿਚ ਸ਼ੁਰੂ ਹੋਈ। ਉਸ ਤੋਂ ਪਹਿਲਾਂ ਦੁਨੀਆਂ ਵਿਚ ਇਕਨਾਮਿਕਸ ਨਹੀਂ ਸੀ। ਫੇਰ ਤਾਂ ਤੁਸੀਂ ਸੋਲ੍ਹਵੀਂ ਸਦੀ ਤੋਂ ਪਹਿਲਾਂ ਯੂਰਪ ਦੀ ਹਿਸਟਰੀ ਲਿਖ ਹੀ ਨਹੀਂ ਸਕਦੇ। ਹਿੰਦੁਸਤਾਨ ਦੇ ਬਹੁਤੇ ਦਸਤਾਵੇਜ਼ ਬਹੁਤ ਪੁਰਾਣੇ ਹਨ। ਬਾਣ ਦਾ ਹਰਸ਼ਚਰਿਤ,

ਰਿਗਵੇਦ, ਅਸ਼ੋਕ ਦੇ ਸ਼ਿਲਾਲੇਖ ਆਦਿ। ਜਦੋਂ ਅਸੀਂ ਇਤਿਹਾਸ ਲਿਖਦੇ ਹਾਂ ਤਾਂ ਉਸ ਜ਼ਮਾਨੇ ਦੇ ਦਸਤਾਵੇਜ਼ ਦੇਖਦੇ ਹਾਂ। ਹਿੰਦੁਸਤਾਨ ਵਿਚ ਜਦ ਇੰਨੇ ਪੁਰਾਣੇ ਦਸਤਾਵੇਜ਼ ਇੰਨਾ ਕੁਝ ਕਹਿੰਦੇ ਹਨ, ਇਸ ਦਾ ਇਤਿਹਾਸ ਕਿਉਂ ਨਹੀਂ ਲਿਖਿਆ ਜਾ ਸਕਦਾ।

**? ਭਾਰਤ ਅਤੇ ਹੋਰ ਮੁਲਕਾਂ ਵਿਚ ਵੀ ਪਿਛਲੇ ਸਾਲਾਂ ਤੋਂ ਇਹ ਸੰਕੇਤ ਮਿਲ ਰਿਹਾ ਹੈ ਕਿ ਧਰਮ ਇਤਿਹਾਸ 'ਤੇ ਹਾਵੀ (ਭਾਰੂ) ਹੋਣ ਦੀ ਕੋਸ਼ਿਸ਼ ਕਰ ਰਿਹਾ ਹੈ। ਇਨ੍ਹਾਂ ਕੋਸ਼ਿਸ਼ਾਂ ਨੂੰ ਤੁਸੀਂ ਕਿਸ ਤਰ੍ਹਾਂ ਵੇਖਦੇ ਹੋ ?**

–ਇਸ ਵਿੱਚ ਕੋਈ ਸ਼ੱਕ ਨਹੀਂ ਕਿ ਧਰਮ ਇਤਿਹਾਸ ਵਿਚ ਮਹੱਤਵ ਰੱਖਦਾ ਹੈ ਪਰ ਸੋਚਣਾ ਚਾਹੀਦਾ ਹੈ ਕਿ ਧਰਮ ਵੀ ਬਦਲਦਾ ਰਹਿੰਦਾ ਹੈ। ਤੁਸੀਂ ਕਿਸੇ ਧਰਮ ਨੂੰ ਲੈ ਲਵੋ, ਉਸਨੂੰ ਮੰਨਣ ਵਾਲਿਆਂ ਦੀ ਅੱਜ ਉਸ ਦੇ ਬਾਰੇ ਜੋ ਧਾਰਨਾ ਹੈ, ਉਹ ਪੰਜ ਸੌ ਸਾਲ ਪਹਿਲਾਂ ਨਹੀਂ ਸੀ। ਧਰਮ ਦਾ ਆਪਣਾ ਇਤਿਹਾਸ ਹੁੰਦਾ ਹੈ। ਬੀ ਜੇ ਪੀ ਨੂੰ ਸੋਚਣਾ ਚਾਹੀਦਾ ਹੈ ਕਿ ਵੈਦਿਕ ਕਾਲ ਜਾਂ ਧਰਮ-ਗ੍ਰੰਥਾਂ ਦੇ ਜੋ ਅਰਥ ਉਹ ਦੇ ਰਹੀ ਹੈ, ਉਹ ਨਹੀਂ ਸਨ। ਇਸ ਦੌਰਾਨ ਇੰਨੇ ਦਾਰਸ਼ਨਿਕ ਪਰਿਵਰਤਨ ਹੋਏ ਹਨ ਕਿ ਉਸ ਬਿਲਕੁਲ ਬਦਲ ਗਏ ਹਨ। ਤੁਸੀਂ ਹਰ ਚੀਜ਼ ਨੂੰ ਵੈਦਿਕ ਸਿੱਧ ਕਰੋ—ਵੈਦਿਕ ਐਸਟ੍ਰਾਲੋਜੀ ਤੀਕ ਹੋ ਗਈ ਹੈ ਜਿਸਦਾ ਵੇਰਵਾ ਵੇਦਾਂ ਵਿਚ ਨਹੀਂ ਹੈ। ਇਹ False Artificial Creation (ਝੂਠੀ ਬਨਾਵਟੀ ਸਿਰਜਣਾ) ਹੈ ਧਰਮ ਦੀ।

**? ਪਾਕਿਸਤਾਨੀ ਲੇਖਕ ਕੇ.ਕੇ. ਅਜੀਜ਼ ਦੀ ਹਿੰਦੀ ਵਿਚ ਕਿਤਾਬ ਛਪੀ ਹੈ—'ਇਤਿਹਾਸ ਦਾ ਕਤਲ'। ਇਸ ਵਿਚ ਪਾਕਿਸਤਾਨ ਵਿੱਚ ਗ਼ਲਤ ਇਤਿਹਾਸ ਪੜ੍ਹਾਉਣ ਦੀ ਚਰਚਾ ਪ੍ਰਮੁੱਖ ਹੈ। ਉੱਥੇ ਗ਼ਲਤ ਇਤਿਹਾਸ ਦਾ ਪੜ੍ਹਾਇਆ ਜਾਣਾ ਤੁਹਾਨੂੰ ਕਿਸ ਤਰ੍ਹਾਂ ਦੇ ਵਿਚਾਰ ਲਈ ਪ੍ਰੇਰਿਤ ਕਰਦਾ ਹੈ ?**

–ਪਾਕਿਸਤਾਨ ਵਿੱਚ ਤਾਂ ਸਾਡੇ ਇੱਥੋਂ ਨਾਲੋਂ ਬਹੁਤ ਪਹਿਲਾਂ ਗ਼ਲਤ ਇਤਿਹਾਸ ਪੜ੍ਹਾਉਣ ਦੀਆਂ ਕੋਸ਼ਿਸ਼ਾਂ ਹੋਈਆਂ। ਜੀਆ ਦੀ ਡਿਕਟੇਟਰਸ਼ਿਪ (ਤਾਨਾਸ਼ਾਹੀ) ਵਿਚ ਫਿਰਕਾਪ੍ਰਸਤੀ ਨੂੰ ਇਸ ਨਾਲ ਬਹੁਤ ਫ਼ਾਇਦਾ ਹੋਇਆ, ਪਰ ਪਾਕਿਸਤਾਨ ਨੂੰ ਨੁਕਸਾਨ ਹੋਇਆ। ਉੱਥੇ ਸ਼ੁਰੂ ਤੋਂ ਕੋਸ਼ਿਸ਼ ਹੋਈ ਉਰਦੂ ਨੂੰ ਸਿਰਫ਼ ਮੁਸਲਮਾਨਾਂ ਦੀ ਜ਼ੁਬਾਨ ਦੱਸਣ ਦੀ। ਮੁਸਲਮਾਨਾਂ ਤੋਂ ਪਹਿਲਾਂ ਦੀ ਜੋ ਵਿਰਾਸਤ ਸੀ ਉਸ ਦਾ ਉਨ੍ਹਾਂ ਨੇ ਖ਼ਿਆਲ ਨਹੀਂ ਕੀਤਾ। ਹੁਣ ਸੋਚਿਆ ਜਾ ਰਿਹਾ ਹੈ ਕਿ ਪਾਕਿਸਤਾਨ ਦਾ ਵੱਖਰਾ ਇਤਿਹਾਸ ਬਣਾਈਏ। ਪੰਜਾਹ ਸਾਲ ਮਗਰੋਂ ਅਹਿਸਾਸ ਹੋਇਆ ਕਿ ਗ਼ਲਤ ਹੈ। ਇੱਥੇ 'ਇੰਡਸ ਬੇਸਿਨ' (Indus Basin) (ਸਿੰਧੂ ਖਿੱਤਾ) ਨੂੰ ਇੱਕ ਭੂਗੋਲਿਕ ਖੇਤਰ ਮੰਨ ਕੇ ਇਤਿਹਾਸ ਦੀ ਗੱਲ ਕੀਤੀ ਜਾ ਰਹੀ ਹੈ, ਉਸ ਦਾ ਇਸਲਾਮ ਨਾਲ ਕੋਈ ਵਾਸਤਾ ਨਹੀਂ। ਮੇਜਰ ਹਿਸਾਕ ਨੇ ਸਿੰਧ ਵਾਦੀ ਦੇ ਇਤਿਹਾਸ ਦੀ ਇੱਕ ਲਹਿਰ ਸ਼ੁਰੂ ਕੀਤੀ ਸੀ। ...ਆਖ਼ਿਰ ਤੁਸੀਂ ਕਦੋਂ ਤੀਕ ਪੜ੍ਹਾਓਗੇ ਕਿ ਔਰੰਗਜ਼ੇਬ ਬੁਰਾ ਅਤੇ ਅਕਬਰ ਚੰਗਾ। ਇਹ ਭਾਰਤ ਜਾਂ ਪਾਕਿਸਤਾਨ ਦੀ ਹੀ ਗੱਲ ਨਹੀਂ ਹੈ। ਸੱਚ ਤਾਂ ਇਹ ਹੈ ਕਿ ਇਤਿਹਾਸ ਧਰਤੀ ਦਾ ਸਿੱਖਣਾ ਚਾਹੀਦਾ, ਨਾ ਕਿ ਧਰਮ ਵਾਲਿਆਂ ਦਾ।

**ਮੁਲਾਕਾਤੀ : ਪ੍ਰੇਮ ਕੁਮਾਰ**

**ਪੰਜਾਬੀ ਅਨੁਵਾਦ : ਸੁਭਾਸ਼ ਪਰਿਹਾਰ**

---

**ਪੰਨਾ 7 ਦਾ ਬਾਕੀ**

ਜੋਤੀ ਨੇ ਖ਼ੁਸ਼ੀ ਖ਼ੁਸ਼ੀ ਸਾਰਿਆਂ ਨੂੰ ਮਿਲਾਇਆ। ਸਾਰਿਆਂ ਦੀ ਖ਼ੁਸ਼ੀ ਮਨ ਨੂੰ ਸਕੂਨ ਦੇਣ ਵਾਲੀ ਸੀ। ਉਸਦੇ ਮਾਪੇ ਪੂਰੀ ਤਰ੍ਹਾਂ ਸੰਤੁਸ਼ਟ ਸਨ। ਜੋਤੀ ਬਿਲਕੁਲ ਠੀਕ ਹੋ ਗਈ ਸੀ। ਉਨ੍ਹਾਂ ਨੇ ਆਪਣੇ ਵੱਲੋਂ ਘਰ ਦੇ ਮਾਹੌਲ ਨੂੰ ਸਮਝੇ ਬਿਨ੍ਹਾਂ ਕਾਹਲੀ ਨਾਲ਼ ਲਏ ਗਲਤ ਫੈਸਲਿਆਂ ਦਾ ਅਹਿਸਾਸ ਵੀ ਕੀਤਾ। ਨਾਲ ਹੀ ਆਖਿਆ ਕਿ ਉਹ ਪਹਿਲਾਂ ਆਪਣੇ ਧੀ ਪੁੱਤ ਨੂੰ ਆਪਣੇ ਕਲਾਵੇ ਵਿੱਚ ਰੱਖਣਗੇ। ਦੋਹਾਂ ਨੂੰ ਉਨ੍ਹਾਂ ਦੀ ਇੱਛਾ ਅਨੁਸਾਰ ਪੜ੍ਹਾਉਣ ਲਿਖਾਉਣਗੇ। ਇੱਛਾ ਅਨੁਸਾਰ ਸਹਿਮਤੀ ਹੋਣ 'ਤੇ ਮੁੜ ਇੰਗਲੈਂਡ ਜਾਣ ਦਾ ਫੈਸਲਾ ਲੈਣਗੇ। ਹੁਣ ਉਨ੍ਹਾਂ ਲਈ ਆਪਣੇ ਧੀ ਪੁੱਤ ਦੀ ਖ਼ੁਸ਼ੀ ਹੀ ਸਭ ਕੁੱਝ ਹੈ। ਜੋਤੀ ਦੇ ਬੋਲਾਂ ਵਿੱਚ ਉਸਦੀ ਜਿਉਣ ਤਾਂਘ ਦੀ ਪ੍ਰਬਲ ਭਾਵਨਾ ਨਜ਼ਰ ਆਈ। ਉਹ ਕਹਿਣ ਲੱਗੀ, 'ਅੰਕਲ ਜੀ! ਤੁਹਾਡੇ ਸਹਿਯੋਗ ਤੇ ਪ੍ਰੇਰਨਾ ਨਾਲ ਸਾਡੇ ਵੰਡੇ ਘਰ ਦੀ ਕੰਧ ਵਿਚਾਲੇ 'ਜ਼ਿੰਦਗੀ ਦਾ ਬੂਹਾ' ਖੁੱਲ੍ਹ ਗਿਆ ਹੈ। ਸਾਡੀ ਪਹਿਲਾਂ ਵਾਲੀ ਮੇਲ ਜੋਲ ਵਾਲੀ ਖ਼ੁਸ਼ੀਆਂ ਭਰੀ ਜ਼ਿੰਦਗੀ ਵੀ ਪਰਤ ਆਈ ਹੈ। ਇੰਗਲੈਂਡ ਤੋਂ ਪਰਤੇ ਚਾਚਾ ਚਾਚੀ ਵੀ ਇਸੇ ਰੰਗ ਵਿੱਚ ਰਹਿਣ ਲੱਗੇ ਹਨ। ਸਾਡੇ ਘਰ ਨੂੰ ਨਵੀਂ ਦਿਸ਼ਾ ਦੇਣ ਲਈ ਅਸੀਂ ਤੁਹਾਡੀ ਸੋਚ ਤੇ ਸਾਥ ਨੂੰ ਹਮੇਸ਼ਾ ਯਾਦ ਰੱਖਾਂਗੇ'।

**ਮੁਖੀ, ਕ੍ਰਿਸ਼ਨ ਬਰਗਾੜੀ ਯਾਦਗਾਰੀ ਮਸ਼ਵਰਾ ਕੇਂਦਰ, ਬਰਗਾੜੀ (ਫਰੀਦਕੋਟ) 98143 37522**

## ਨਵਾਂ ਕਾਲਮ

ਸੰਪਾਦਕੀ ਬੋਰਡ ਦੇ ਫੈਸਲੇ ਅਨੁਸਾਰ ਅਗਲੇ ਅੰਕ ਤੋਂ "ਪ੍ਰਤੀਕਰਮ" ਦੀ ਥਾਂ ਇੱਕ ਨਵਾਂ ਕਾਲਮ "ਮੈਗਜ਼ੀਨ ਕਿਹੋ ਜਿਹਾ ਲੱਗਿਆ.... ਤੁਸੀਂ ਕਿਹੋ ਜਿਹਾ ਚਾਹੁੰਦੇ ਹੋ..?" ਸ਼ੁਰੂ ਕਰ ਰਹੇ ਹਾਂ। ਪਾਠਕਾਂ ਨੂੰ ਬੇਨਤੀ ਹੈ ਕਿ ਹਰ ਅੰਕ ਬਾਰੇ ਲਾਜ਼ਮੀ ਤੌਰ 'ਤੇ ਥੋੜ੍ਹੇ ਤੋਂ ਥੋੜ੍ਹੇ ਸ਼ਬਦਾਂ ਵਿੱਚ ਆਪਣੇ ਵਿਚਾਰ ਭੇਜੋ। ਹਰ ਸਾਥੀ ਨੂੰ ਥਾਂ ਦਿੱਤੀ ਜਾਵੇਗੀ - **ਸੰਪਾਦਕ**

*ਗਿਆਨ-ਵਿਗਿਆਨ*

# ਧਰਤੀ ਦੇ ਗੋਲ ਹੋਣ ਦਾ ਕਿਵੇਂ ਪਤਾ ਲੱਗਾ..... ?



**ਹਰਜੀਤ ਸਿੰਘ**

ਅਸੀਂ ਸਾਰੇ ਜਾਣਦੇ ਹਾਂ ਕਿ ਧਰਤੀ ਗੋਲ ਹੈ ਪਰ ਤੁਸੀਂ ਬਾਹਰ ਖੇਤਾਂ ਵਿੱਚ ਜਾ ਕੇ ਦੇਖੋ। ਦੂਰ ਤੱਕ ਫ਼ਸਲਾਂ, ਦਰੱਖਤ, ਘਰ ਆਦਿ ਸਭ ਨਜ਼ਰ ਆਉਣਗੇ। ਸਭ ਸਾਹਮਣੇ ਸਪਾਟ ਪਿਆ ਹੈ। ਸਭ ਪੱਧਰਾ ਹੈ। ਕੋਈ ਉਭਾਰ ਨਜ਼ਰ ਨਹੀਂ ਆ ਰਿਹਾ। ਫਿਰ ਧਰਤੀ ਗੋਲ ਕਿਵੇਂ ਹੋਈ? ਤੇ ਸਾਨੂੰ ਸਭ ਤੋਂ ਪਹਿਲਾਂ ਕਿਵੇਂ ਪਤਾ ਲੱਗਿਆ ਕਿ ਧਰਤੀ ਗੋਲ ਹੈ? ਇਸ ਦੀ ਹੀ ਇੱਥੇ ਚਰਚਾ ਕਰਾਂਗੇ।

ਮਨੁੱਖ ਜਾਤੀ ਦੇ ਸ਼ੁਰੂਆਤੀ ਦਿਨਾਂ ਵਿੱਚ ਉਸ ਨੂੰ ਬਹੁਤਾ ਸਫ਼ਰ ਨਹੀਂ ਕਰਨਾ ਪੈਂਦਾ ਸੀ। ਜੰਗਲੀ ਕਬੀਲਿਆਂ ਵਿੱਚ ਰਹਿਣ ਵਾਲੇ ਲੋਕ ਆਸ ਪਾਸ ਤੋਂ ਸ਼ਿਕਾਰ ਕਰਕੇ ਅਤੇ ਕੰਦ ਮੂਲ ਆਦਿ ਖਾ ਕੇ ਗੁਜ਼ਾਰਾ ਕਰ ਲੈਂਦੇ ਸਨ। ਉਨ੍ਹਾਂ ਦੇ ਮਨ ਵਿੱਚ ਕਦੇ ਧਰਤੀ ਦੀ ਸ਼ਕਲ ਬਾਰੇ ਖ਼ਿਆਲ ਨਹੀਂ ਆਇਆ ਹੋਣਾ। ਹੌਲੀ-ਹੌਲੀ ਜਦੋਂ ਸੱਭਿਅਤਾਵਾਂ ਵਿਕਸਤ ਹੋਈਆਂ ਤਾਂ ਆਪਸ ਵਿੱਚ ਵਪਾਰ ਸ਼ੁਰੂ ਹੋਇਆ। ਵਪਾਰੀ ਮੁਨਾਫ਼ਾ ਕਮਾਉਣ ਲਈ ਦੂਰ ਦੇ ਸਫ਼ਰ ਕਰਨ ਲੱਗੇ ਅਤੇ ਉਹ ਵਾਪਸ ਆ ਕੇ ਲੋਕਾਂ ਨੂੰ ਦੂਰ ਦੇਸ਼ ਦੀਆਂ ਕਹਾਣੀਆਂ ਸੁਣਾਉਂਦੇ। ਇੱਥੋਂ ਹੀ ਲੋਕਾਂ ਨੇ ਧਰਤੀ ਦੀ ਸ਼ਕਲ ਬਾਰੇ ਸੋਚਣਾ ਸ਼ੁਰੂ ਕੀਤਾ। ਯੂਨਾਨੀ ਲੋਕਾਂ ਨੇ ਧਰਤੀ ਦਾ ਪਹਿਲਾ ਨਕਸ਼ਾ ਬਣਾਇਆ ਜਿਸ ਵਿੱਚ ਉਨ੍ਹਾਂ ਧਰਤੀ ਨੂੰ ਇੱਕ ਵੱਡੇ ਟਾਪੂ ਵਾਂਗ ਦਿਖਾਇਆ ਜਿਸ ਦੇ ਵਿਚਕਾਰ ਇੱਕ ਸਮੁੰਦਰ ਸੀ। ਇਹ ਟਾਪੂ ਇੱਕ ਅਨੰਤ ਸਾਗਰ ਵਿੱਚ ਤੈਰ ਰਿਹਾ ਸੀ। ਉਨ੍ਹਾਂ ਨੇ ਇਸ ਦਾ ਨਾਮ 'ਓਈਕੂਮੇਨਸ' ਰੱਖਿਆ ਜਿਸ ਦਾ ਮਤਲਬ ਹੈ ਧਰਤੀ ਜਿੱਥੇ ਮਨੁੱਖ ਵਸਦਾ ਹੈ।

ਚੀਨ ਦੇ ਰਾਜੇ ਨੇ ਆਪਣੇ ਅਧਿਕਾਰੀ ਚਾਰੋਂ ਦਿਸ਼ਾਵਾਂ ਵੱਲ ਸਰਵੇਖਣ ਕਰਨ ਭੇਜੇ। ਉਨ੍ਹਾਂ ਨੇ ਦੇਖਿਆ ਕਿ ਰਾਤ ਨੂੰ ਤਾਰੇ ਪੂਰਬ ਤੋਂ ਪੱਛਮ ਵੱਲ ਜਾਂਦੇ ਹਨ ਅਤੇ ਲਗਭਗ ਸਭ ਨਦੀਆਂ ਪੱਛਮ ਤੋਂ ਪੂਰਬ ਵੱਲ ਵਗਦੀਆਂ ਹਨ। ਪੱਛਮੀ ਹਿੱਸੇ ਵੱਲ ਧਰਤੀ ਏਨੀ ਉੱਚੀ ਹੈ ਕਿ ਆਸਮਾਨ ਨੂੰ ਜਾ ਛੂੰਹਦੀ ਹੈ ਅਤੇ ਪੂਰਬ ਵਿੱਚ ਨੀਵੀਂ ਹੈ। ਅੰਤ ਵਿੱਚ ਉਹ ਇਸ ਸਿੱਟੇ 'ਤੇ ਪੁੱਜੇ ਕਿ ਧਰਤੀ ਪਹਿਲਾਂ ਸਮਤਲ ਸੀ ਅਤੇ ਆਕਾਸ਼ ਚਾਰ ਥੰਮ੍ਹਾਂ 'ਤੇ ਖੜ੍ਹਾ ਸੀ। ਇੱਕ ਵਾਰ ਇੱਕ ਅਜਗਰ ਨੇ ਇੱਕ ਥੰਮ੍ਹ ਨੂੰ ਲਿਫਾ ਦਿੱਤਾ ਇਸ ਕਰਕੇ ਧਰਤੀ ਅਤੇ ਆਕਾਸ਼ ਇੱਕ ਦੂਜੇ ਵੱਲ ਝੁਕ ਗਏ। ਇਸੇ ਕਰਕੇ ਨਦੀਆਂ ਪੱਛਮ ਤੋਂ ਪੂਰਬ ਵੱਲ ਵਗਦੀਆਂ ਹਨ ਅਤੇ ਤਾਰੇ ਪੂਰਬ ਤੋਂ ਪੱਛਮ ਵੱਲ ਜਾਂਦੇ ਹਨ।

ਭਾਰਤੀ ਰਿਸ਼ੀਆਂ ਨੇ ਵੀ ਕਈ ਤਰੀਕੇ ਦੇ ਮਾਡਲ ਸੋਚੇ। ਇੱਕ ਖ਼ਿਆਲ ਜਿਸ ਬਾਰੇ ਉਹ ਸਭ ਸਹਿਮਤ ਸਨ- ਉਹ ਸੀ ਕਿ ਧਰਤੀ ਸਮਤਲ ਹੈ। ਇਸ ਦੇ ਕੇਂਦਰ ਵਿੱਚ ਸੁਮੇਰ ਪਰਬਤ ਹੈ ਅਤੇ ਸੂਰਜ, ਚੰਦ, ਤਾਰੇ ਆਦਿ ਉਸ ਦੇ ਦੁਆਲੇ ਚੱਕਰ ਲਾਉਂਦੇ ਹਨ। ਇਸ ਤੋਂ ਬਾਅਦ ਉਨ੍ਹਾਂ ਵਿੱਚ ਕੁੱਝ ਮਤਭੇਦ ਹੋਏ। ਕੁੱਝ ਨੇ ਕਿਹਾ ਕਿ ਧਰਤੀ 4 ਮਹਾਂਦੀਪਾਂ ਵਿੱਚ ਵੰਡੀ ਹੋਈ ਹੈ ਜਿਨ੍ਹਾਂ ਵਿੱਚੋਂ ਜੰਬੂ ਦੀਪ ਵਿੱਚ ਲੋਕ ਰਹਿੰਦੇ ਹਨ। ਕੁੱਝ ਰਿਸ਼ੀ ਇਸ ਜੰਬੂ ਦੀਪ ਨੂੰ ਸੁਮੇਰ ਪਰਬਤ ਦੁਆਲੇ ਛੱਲੇ ਵਾਂਗ ਮੰਨਦੇ ਸਨ। ਉਨ੍ਹਾਂ ਦਾ ਕਹਿਣਾ ਸੀ ਕਿ ਇਸ ਤਰ੍ਹਾਂ ਦੇ ਸੱਤ ਮਹਾਂਦੀਪ ਹਨ ਜੋ ਅਲੱਗ-ਅਲੱਗ ਕਿਸਮ ਦੇ ਮਹਾਸਾਗਰਾਂ (ਖਾਰੇ ਪਾਣੀ, ਰਸ, ਸ਼ਰਾਬ, ਗਰਮ ਘਿਓ, ਦਹੀਂ, ਖੀਰ ਅਤੇ ਸੱਜਰੇ ਪਾਣੀ ਦੇ) ਨੇ ਨਿਖੇੜੇ ਹੋਏ ਹਨ।

ਧਰਤੀ ਦੇ ਚਪਟੀ ਨਾ ਹੋਣ ਜਾਂ ਫੇਰ ਗੋਲ ਵਰਗੀ ਹੋਣ ਦਾ ਖ਼ਿਆਲ ਸਭ ਤੋਂ ਪਹਿਲਾਂ ਫਿਨੀਸ਼ਿਆ (ਅੱਜਕੱਲ੍ਹ ਦਾ ਲਿਬਨਾਨ) ਦੇ ਜਹਾਜ਼ੀਆਂ ਨੂੰ ਆਇਆ। ਉਨ੍ਹਾਂ ਦੇਖਿਆ ਕਿ ਸਮੁੰਦਰੀ ਸਫ਼ਰ ਦੌਰਾਨ ਦੂਰੋਂ ਦੇਖਦਿਆਂ ਕਿਸੇ ਵੀ ਪਹਾੜ ਜਾਂ ਚੱਟਾਨ ਦੀ ਪਹਿਲਾਂ ਚੋਟੀ ਦਿਖਦੀ ਹੈ, ਫਿਰ ਉੱਪਰਲਾ ਹਿੱਸਾ ਅਤੇ ਫਿਰ ਹੌਲੀ-ਹੌਲੀ ਪੂਰਾ ਪਹਾੜ। ਪੱਧਰੀ ਧਰਤੀ 'ਤੇ ਇਹ ਨਹੀਂ ਹੋਣਾ ਚਾਹੀਦਾ ਸੀ। ਉਨ੍ਹਾਂ ਅੰਦਾਜ਼ਾ ਲਾਇਆ ਕਿ ਧਰਤੀ ਪੱਧਰੀ ਨਾ ਹੋ ਕੇ ਮੂਧੇ ਮਾਰੇ ਬੱਠਲ ਵਰਗੀ ਹੈ। ਧਰਤੀ ਨੂੰ ਅਸਲ ਵਿੱਚ ਗੋਲ ਸਭ ਤੋਂ ਪਹਿਲਾਂ ਕਿਸ ਨੇ ਸਿੱਧ ਕੀਤਾ, ਇਹ ਤਾਂ ਕਹਿਣਾ ਮੁਸ਼ਕਿਲ ਹੈ ਕਿਉਂਕਿ ਹਰ ਦੇਸ਼ ਕੋਲ ਆਪਣੇ ਵਿਦਵਾਨ ਸਨ ਜੋ ਇਸ 'ਤੇ ਕੰਮ ਕਰ ਰਹੇ ਸਨ। ਯੂਨਾਨੀ ਚਿੰਤਕ ਪਾਈਥਾਗੋਰਸ ਦਾ ਕਹਿਣਾ ਸੀ ਕਿ ਧਰਤੀ ਗੋਲ ਹੈ, ਕਿਉਂਕਿ ਗੋਲ ਸਭ ਤੋਂ ਸੰਪੂਰਨ ਆਕਾਰ ਹੈ ਤੇ ਬ੍ਰਹਿਮੰਡ ਦੇ ਕੇਂਦਰ ਵਿੱਚ ਹੋਣ ਕਰਕੇ ਧਰਤੀ ਗੋਲ ਹੋਣੀ ਚਾਹੀਦੀ ਹੈ ਪਰ ਉਸ ਕੋਲ ਕੋਈ

ਸਬੂਤ ਨਹੀਂ ਸੀ। ਇੱਕ ਹੋਰ ਯੂਨਾਨੀ ਚਿੰਤਕ ਅਰਸਤੂ ਨੇ ਕਿਹਾ ਕਿ ਚੰਦ ਗ੍ਰਹਿਣ, ਧਰਤੀ ਦੇ ਸੂਰਜ ਅਤੇ ਚੰਨ ਵਿਚਕਾਰ ਆਉਣ ’ਤੇ ਲੱਗਦਾ ਹੈ। ਜੇਕਰ ਧਰਤੀ ਚਪਟੀ ਹੁੰਦੀ ਤਾਂ ਇਸ ਦਾ ਪਰਛਾਵਾਂ ਡੰਡੇ ਵਰਗਾ ਹੋਣਾ ਚਾਹੀਦਾ ਸੀ ਪਰ ਇਹ ਗੋਲ ਹੁੰਦਾ ਹੈ, ਸੋ ਧਰਤੀ ਵੀ ਗੋਲ ਹੈ। ਉਸ ਦੀ ਇਸ ਗੱਲ ਨਾਲ ਇੱਕ ਹੋਰ ਦਿੱਕਤ ਪੈਦਾ ਹੋ ਗਈ। ਉਦੋਂ ਗੁਰੂਤਾ ਦਾ ਤਾਂ ਪਤਾ ਨਹੀਂ ਸੀ। ਸੋ ਧਰਤੀ ਜੇ ਗੋਲ ਹੈ ਤਾਂ ਹੇਠਲੇ ਪਾਸੇ ਰਹਿੰਦੇ ਲੋਕ ਡਿੱਗ ਕਿਉਂ ਨਹੀਂ ਜਾਂਦੇ। ਅਰਸਤੂ ਨੇ ਕਿਹਾ ਕਿ ਕਿਉਂਕਿ ਧਰਤੀ ਬ੍ਰਹਿਮੰਡ ਦਾ ਕੇਂਦਰ ਹੈ, ਇਹ ਹਰ ਚੀਜ਼ ਨੂੰ ਆਪਣੇ ਵੱਲ ਖਿੱਚਦੀ ਹੈ।

ਧਰਤੀ ਗੋਲ ਹੈ ਤਾਂ ਇਹ ਕਿੰਨੀ ਵੱਡੀ ਹੈ? ਇਹ ਅਗਲਾ ਸਵਾਲ ਸੀ। ਯੂਨਾਨੀ ਹਿਸਾਬਦਾਨ ਐਰਾਟੌਸਥੀਨਸ ਨੇ ਦੇਖਿਆ ਕਿ ਸਾਲ ਦੇ ਸਭ ਤੋਂ ਵੱਡੇ ਦਿਨ ਮਿਸਰ ਦੇ ਸ਼ਹਿਰ ਸਵੇਨੇਟ (ਅੱਜਕੱਲ੍ਹ ਅਸਵਨ) ਵਿੱਚ ਦੁਪਹਿਰੇ ਸੂਰਜ ਸਿਰ ਦੇ ਬਿਲਕੁਲ ਉੱਪਰ ਹੁੰਦਾ ਹੈ ਅਤੇ ਕੋਈ ਪਰਛਾਵੇਂ ਨਹੀਂ ਬਣਦੇ। ਨਾਲ ਹੀ ਉਸ ਨੇ ਦੇਖਿਆ ਕਿ ਅਲੈਗਜ਼ੈਂਡਰੀਆ ਸ਼ਹਿਰ ਵਿੱਚ ਉਸ ਸਮੇਂ ਸੂਰਜ ਦੱਖਣ ਵੱਲ ਹੁੰਦਾ ਹੈ ਅਤੇ ਪਰਛਾਵੇਂ ਬਣਦੇ ਹਨ। ਸਵੇਨੇਟ ਤੋਂ ਅਲੈਗਜ਼ੈਂਡਰੀਆ ਤੱਕ ਦਾ ਫ਼ਾਸਲਾ ਉਸ ਨੂੰ ਪਤਾ ਸੀ। ਉਸ ਨੇ ਅਲੈਗਜ਼ੈਂਡਰੀਆ ਵਿੱਚ ਦੁਪਹਿਰ ਦੇ ਸਮੇਂ ਇੱਕ ਸਿੱਧਾ ਡੰਡਾ ਗੱਡ ਕੇ ਸੂਰਜ ਦੀਆਂ ਕਿਰਨਾਂ ਦਾ ਕੋਣ ਪਤਾ ਕਰ ਲਿਆ। ਇਸ ਕੋਣ ਅਤੇ ਫ਼ਾਸਲੇ ਦੀ ਸਹਾਇਤਾ ਨਾਲ ਉਸ ਨੇ ਧਰਤੀ ਦੇ ਘੇਰੇ ਦਾ ਅਨੁਮਾਨ 2,52,000 ਸਟੈਡੀਆ (ਸਟੈਡੀਆ : ਯੂਨਾਨੀ ਲੰਬਾਈ ਦੀ ਇਕਾਈ) ਲਾਇਆ। ਉਸ ਸਮੇਂ ਕਈ ਸਟੈਡੀਆ ਚੱਲਦੇ ਸਨ। ਇਹ ਪਤਾ ਨਹੀਂ ਕਿ ਉਸ ਨੇ ਕਿਹੜੇ ਸਟੈਡੀਆ ਵਰਤੇ ਸਨ। ਇਸੇ ਕਰਕੇ ਇਹ ਅੱਜ ਦੇ 39,060 ਤੋਂ 40320 ਕਿਲੋਮੀਟਰ ਵਿਚਕਾਰ ਬਣਦੇ ਹਨ।

ਇਸੇ ਤਰ੍ਹਾਂ ਇੱਕ ਹੋਰ ਤਾਰਾ ਵਿਗਿਆਨੀ ਪੈਸੀਡੋਨਿਓਸ ਨੇ ਇੱਕ ਤਾਰੇ ‘ਕੈਨੇਪਸ’ ਦੀ ਅਸਮਾਨ ਵਿੱਚ ਦੋ ਅਲੱਗ-ਅਲੱਗ ਸ਼ਹਿਰਾਂ ਤੋਂ ਇੱਕੋ ਸਮੇਂ ਉੱਚਾਈ ਦਾ ਫ਼ਰਕ ਮਿਣ ਕੇ ਧਰਤੀ ਦੇ ਘੇਰੇ ਦਾ ਅੰਦਾਜ਼ਾ 2,50,000 ਸਟੈਡੀਆ ਲਗਾਇਆ।

ਭਾਰਤੀ ਵਿਦਵਾਨ ਆਰੀਆ ਭੱਟ ਨੇ ਵੀ ਸੁਤੰਤਰ ਤੌਰ ’ਤੇ ਐਰਾਟੋਸਥੀਨਸ ਵਰਗੀ ਹੀ ਤਕਨੀਕ ਵਰਤ ਕੇ ਧਰਤੀ ਦਾ ਘੇਰਾ ਕੱਢਿਆ। ਉਸ ਨੇ ਇੱਕੋ ਵਿਥਕਾਰ ਉੱਤੇ ਦੋ ਅਲੱਗ-ਅਲੱਗ ਥਾਵਾਂ ਲਈਆਂ ਜਿਨ੍ਹਾਂ ਦੀ ਦੂਰੀ ਉਸ ਨੂੰ ਪਤਾ ਸੀ। ਵਿਥਕਾਰ ਪਤਾ ਕਰਨ ਲਈ ਉਸ ਨੇ ਇਸ ਨਿਯਮ ਦਾ ਇਸਤੇਮਾਲ ਕੀਤਾ ਕਿ ਇੱਕੋ ਵਿਥਕਾਰ ’ਤੇ ਇੱਕੋ ਸਥਾਨਕ ਸਮੇਂ ’ਤੇ ਪਰਛਾਵੇਂ ਦੀ ਲੰਬਾਈ ਇੱਕੋ ਜਿੰਨੀ ਹੋਵੇਗੀ। ਫਿਰ ਉਸ ਨੇ ਦੋਵੇਂ ਥਾਵਾਂ ਵਿਚਲੇ ਸਮੇਂ ਦਾ ਫ਼ਰਕ ਇੱਕ ਜਲ ਘੜੀ ਨਾਲ ਨਾਪਿਆ। ਸਮੇਂ ਅਤੇ ਕੋਣ ਦੇ ਫ਼ਰਕ ਦੀ ਸਹਾਇਤਾ ਨਾਲ ਉਸ ਨੇ ਤਿਕੋਣਮਿਤੀ ਵਰਤ ਕੇ ਧਰਤੀ ਦਾ ਘੇਰਾ 4,967 ਯੋਜਨ ਦੱਸਿਆ ਜੋ 24,835 ਮੀਲ ਜਾਂ 30,968 ਕਿਲੋਮੀਟਰ ਬਣਦਾ ਹੈ।

ਸਤਾਰ੍ਹਵੀਂ ਸਦੀ ਦੇ ਪਿਛਲੇ ਅੱਧ ਤੱਕ ਧਰਤੀ ਨੂੰ ਗੋਲ ਹੀ ਮੰਨਿਆ ਜਾਂਦਾ ਸੀ। ਫਿਰ ਅਚਾਨਕ ਪੈਰਿਸ ਦੇ ਵਿਗਿਆਨੀਆਂ ਨੇ ਮਾਧਿਆਨ ਰੇਖਾਵਾਂ ਨੂੰ ਵੱਖ-ਵੱਖ ਥਾਵਾਂ ’ਤੇ ਮਾਪਿਆਂ ਤਾਂ ਉਹ ਇਸ ਨਤੀਜੇ ’ਤੇ ਪਹੁੰਚੇ ਕਿ ਧਰਤੀ-ਧਰੁਵਾਂ ਤੋਂ ਮਾਮੂਲੀ ਜਿਹੀ ਲੰਬੂਤਰੀ ਹੈ। ਨਿਊਟਨ ਇਸ ਨਾਲ ਸਹਿਮਤ ਨਹੀਂ ਸੀ। ਉਸ ਨੇ ਕਿਹਾ ਕਿ ਕਿਉਂਕਿ ਧਰਤੀ ਆਪਣੀ ਧੁਰੀ ਦੁਆਲੇ ਘੁੰਮਦੀ ਹੈ, ਇਹ ਧਰੁਵਾਂ ਨੇੜੇ ਥੋੜ੍ਹੀ ਚਪਟੀ ਅਤੇ ਭੂ-ਮੱਧ ਰੇਖਾ ਕੋਲੋਂ ਲੰਬੂਤਰੀ ਹੋਣੀ ਚਾਹੀਦੀ ਹੈ। ਅਮਰੀਕਾ-ਫਰਾਂਸ ਦੀ ਬਹਿਸ ਜ਼ਿਆਦਾ ਭਖ ਗਈ ਤਾਂ ਨਿਪਟਾਰਾ ਕਰਨ ਲਈ ਮਾਧਿਅਮ ਰੇਖਾਵਾਂ ਨੂੰ ਮਾਪਣ ਲਈ ਟੀਮ ਭੇਜਣੀ ਪਈ। ਅਧਿਐਨ ਤੋਂ ਸਾਬਤ ਹੋਇਆ ਕਿ ਧਰਤੀ ਧਰੁਵਾਂ ਤੋਂ ਥੋੜ੍ਹੀ ਜਿਹੀ ਪੱਧਰੀ ਹੈ ਪਰ ਹਮਵਾਰ ਨਹੀਂ।

ਧਰਤੀ ਦੀ ਸ਼ਕਲ ਦਾ ਅੰਤਲਾ ਫ਼ੈਸਲਾ ਸਾਡੇ ਯੁੱਗ ਵਿੱਚ ਹੋਇਆ। ਉਪਗ੍ਰਹਿਆਂ ਤੋਂ ਮਿਲੀਆਂ ਤਸਵੀਰਾਂ ਨੂੰ ਦੇਖਣ ਤੋਂ ਪਤਾ ਚੱਲਦਾ ਹੈ ਕਿ ਧਰਤੀ ਭੂ-ਮੱਧ ਰੇਖਾ ਨੇੜੇ ਥੋੜ੍ਹੀ ਬਾਹਰ ਨਿਕਲੀ ਹੋਈ ਹੈ ਅਤੇ ਧਰੁਵਾਂ ਨੇੜੇ ਥੋੜ੍ਹੀ ਚਪਟੀ ਹੈ। ਧਰੁਵਾਂ ਨੂੰ ਦੇਖੀਏ ਤਾਂ ਇਹ ਉੱਤਰੀ ਧਰੁਵ ਕੋਲ ਥੋੜ੍ਹੀ ਬਾਹਰ ਨਿਕਲੀ ਹੋਈ ਹੈ ਅਤੇ ਦੱਖਣੀ ਧਰੁਵ ਕੋਲ ਥੋੜ੍ਹੀ ਅੰਦਰ ਵੜੀ ਹੋਈ ਹੈ। ਵਿਗਿਆਨੀਆਂ ਨੇ ਇਸ ਸ਼ਕਲ ਨੂੰ ਨਾਮ ਦਿੱਤਾ ਹੈ “ਜੀਓਆਈਡ” (geoid)। ਇਹ ਸ਼ਬਦ ਦੋ ਯੂਨਾਨੀ ਸ਼ਬਦਾਂ ge ਅਤੇ oid ਦੇ ਮੇਲ ਤੋਂ ਬਣਿਆ ਹੈ ਜਿਨ੍ਹਾਂ ਦਾ ਮਤਲਬ ਕ੍ਰਮਵਾਰ ਧਰਤੀ ਅਤੇ ਦ੍ਰਿਸ਼ ਹੈ, ਸੋ ਜੀਓਆਈਡ ਦਾ ਮਤਲਬ ਹੈ ਧਰਤੀ ਵਰਗਾ। ਕਹਿਣ ਤੋਂ ਭਾਵ ਧਰਤੀ ਗੋਲ ਹੈ ਪਰ ਪੂਰੀ ਤਰ੍ਹਾਂ ਨਹੀਂ।

**ਵਿਗਿਆਨੀ ਇਸਰੋ, ਤਿਰੁਵਨੰਤਪੁਰਮ**

**99957-65095**

ਹਿੰਦੀ ਕਹਾਣੀ

# ਦਿੱਲੀ

**ਉਦੈ ਪ੍ਰਕਾਸ਼**



ਜਦ ਤੱਕ ਮੁਗਲ ਨਹੀਂ ਸਨ ਆਏ, ਦਿੱਲੀ ਵਿਚ ਉਹਨੀਂ ਦਿਨੀਂ ਸੁਲਤਾਨਾਂ ਦਾ ਰਾਜ ਸੀ। ਅਲਾਉਦੀਨ ਖਿਲਜੀ ਬਾਦਸ਼ਾਹ ਸੀ।

ਕਈ ਸਾਲਾਂ ਤੋਂ ਦਿੱਲੀ ਦਰਬਾਰ ਵਿੱਚ ਇਹ ਹਵਾ ਸੀ ਕਿ ਹਿੰਦੁਸਤਾਨ ਦਾ ਦੱਖਣੀ ਭਾਗ ਬਹੁਤ ਅਮੀਰ ਹੈ। ਹਜ਼ਾਰ ਤੋਂ ਵੀ ਵੱਧ ਸਾਲਾਂ ਤੋਂ ਉੱਥੋਂ ਦੇ ਰਾਜੇ ਅਤੇ ਵਪਾਰੀ ਅਰਬ, ਯੂਨਾਨ ਅਤੇ ਤਮਾਮ ਦੇਸ਼ਾਂ ਨਾਲ ਵਪਾਰ ਕਰਕੇ ਬਹੁਤ ਅਮੀਰ ਹੋ ਗਏ ਹਨ। ਉੱਥੇ ਬਹੁਤ ਸਾਰਾ ਸੋਨਾ-ਚਾਂਦੀ, ਹੀਰੇ-ਮੋਤੀ, ਪੰਨੇ-ਪੁਖਰਾਜ, ਹਾਥੀ, ਘੋੜੇ ਹਨ।

ਅਲਾਉਦੀਨ ਖਿਲਜੀ ਨੇ ਆਪਣੇ ਸਭ ਤੋਂ ਭਰੋਸੇਮੰਦ, ਯੋਗ ਅਤੇ ਵਫ਼ਾਦਾਰ ਸੂਬੇਦਾਰ ਉਲਗ ਖ਼ਾਨ ਨੂੰ ਜ਼ਿੰਮੇਵਾਰੀ ਸੌਂਪੀ ਕਿ ਉਹ ਦੱਖਣ 'ਤੇ ਹਮਲਾ ਕਰੇ। ਉਲਗ ਖ਼ਾਨ ਬਿਆਨਾ ਦਾ ਸੂਬੇਦਾਰ ਸੀ। ਉਹ ਫੌਜ ਇਕੱਠੀ ਕਰਨ ਲੱਗਾ, ਪ੍ਰੰਤੂ ਇਸੇ ਵਿੱਚ ਹੀ ਮਰ ਗਿਆ। ਖਿਲਜੀ ਫ਼ਿਕਰਮੰਦ ਹੋਇਆ। ਫ਼ਿਰ ਉਸ ਨੇ ਉਲਗ ਖਾਨ ਦੀ ਥਾਂ ਮਲਿਕ ਨਾਇਬ ਕਾਫੂਰ ਹਜ਼ਾਰ ਦੀਨਾਰੀ ਨੂੰ ਇਸ ਮੁਹਿੰਮ ਦੀ ਜ਼ਿੰਮੇਵਾਰੀ ਸੌਂਪੀ।

ਕਾਫ਼ੂਰ ਦੀਨਾਰੀ ਨੇ ਮਲਾਬਾਰ ਨੂੰ ਰੌਂਦ ਦਿੱਤਾ। ਪੂਰੇ ਇੱਕ ਸਾਲ ਤੱਕ ਉਹ ਲੁੱਟ ਮਾਰ ਮਚਾਉਂਦਾ ਰਿਹਾ। ਮੰਦਰ ਤੋੜ ਦਿੱਤੇ, ਕਸਬਿਆਂ, ਬਜ਼ਾਰਾਂ ਅਤੇ ਪਿੰਡਾਂ ਨੂੰ ਲੁੱਟਿਆ।

ਹਿੰਦੀ ਖੜੀ ਬੋਲੀ ਦੇ ਸੂਫੀ ਕਵੀ ਅਤੇ ਹਜਰਤ ਨਿਜਾਮੂਦੀਨ ਔਲੀਆ ਦੇ ਸ਼ਾਗਿਰਦ ਅਮੀਰ ਖੁਸਰੋ ਨੇ ਲਿਖਿਆ ਹੈ ਕਿ ਦੱਖਣ ਦੀ ਧਰਤੀ ਵਿੱਚ, ਜਿੱਥੇ ਕਿਤੇ ਵੀ ਧਨ ਸੀ ਜਾਂ ਤਿਜੌਰੀ ਸੀ, ਉਸ ਨੂੰ ਖੋਦ ਕੇ ਕੱਢ ਲਿਆ ਗਿਆ ਅਤੇ ਖੱਚਰਾਂ, ਗੱਡੀਆਂ 'ਤੇ ਲੱਦ ਕੇ ਦਿੱਲੀ ਰਵਾਨਾ ਕਰ ਦਿੱਤਾ ਗਿਆ। ਕਾਫੂਰ ਦੀਨਾਰੀ ਨੇ ਦੱਖਣ ਦੇ ਸਾਰੇ ਦਰਵਾਜ਼ਿਆਂ ਨੂੰ ਦਿੱਲੀ ਦੀ ਖਾਤਰ ਤੋੜ ਦਿੱਤਾ ਸੀ ਅਤੇ ਜਦ ਇਸ ਜਿੱਤ ਤੋਂ ਬਾਅਦ ਉਹ ਵਾਪਸ ਦਿੱਲੀ ਮੁੜਿਆਂ ਤਾਂ ਦੱਖਣ ਦੇ ਉਸ ਸਮੁੱਚੇ ਖੇਤਰ ਵਿੱਚ ਸੋਨਾ-ਚਾਂਦੀ, ਹੀਰੇ-ਪੰਨੇ ਨਹੀਂ, ਸਿਰਫ਼ ਉਨ੍ਹਾਂ ਦੀਆਂ ਯਾਦਾਂ ਅਤੇ ਉਨ੍ਹਾਂ ਦੀਆਂ ਗੂੰਜਾਂ ਹੀ ਬਾਕੀ ਬਚੀਆਂ ਸਨ, ਅਤੇ ਬਾਕੀ ਬਚੀਆਂ ਸੀ ਮੀਲਾਂ ਕੋਹਾਂ ਫੈਲੀ ਰਾਖ ਵਿੱਚ ਅਜੇ ਵੀ ਉਸ ਵਿਨਾਸ਼ ਦੀ ਗਵਾਹੀ ਦਿੰਦੀਆਂ ਅੱਗ ਦੀਆਂ ਲਾਟਾਂ।

ਕਾਫੂਰ ਆਪਣੇ ਨਾਲ ਛੇ ਸੌ ਹਾਥੀ, ਢਾਈ ਹਜ਼ਾਰ ਘੋੜੇ, ਛਿਆਨਵੇਂ ਮਣ ਸੋਨਾ, ਇੱਕ ਹਜ਼ਾਰ ਲੰਮੇ ਵਾਲਾਂ ਅਤੇ ਵੱਡੀਆਂ ਅੱਖਾਂ ਵਾਲੀਆਂ ਦੱਖਣ ਦੀਆਂ ਸਾਂਵਲੀਆਂ ਦਾਸੀਆਂ, ਅਤੇ ਤਿੰਨ ਮਣ ਹੀਰੇ-ਮੋਤੀ, ਪੰਨੇ-ਪੁਖਰਾਜ ਅਤੇ ਹੋਰ ਨਗ-ਨਗੀਨੇ ਲੈ ਕੇ ਮੁੜਿਆ ਸੀ। ਦੱਖਣ ਦੀ ਇਸ ਲੁੱਟ ਤੋਂ ਦਿੱਲੀ ਕੁਝ ਸਾਲਾਂ ਤੱਕ ਮਾਲਾ-ਮਾਲ ਹੋ ਗਈ ਸੀ।

ਜਦ ਦਿੱਲੀ ਦੀ ਸਲਤਨਤ ਦੇ ਤਖਤ 'ਤੇ ਖਿਲਜੀ ਦੇ ਬਾਅਦ ਮੁਬਾਰਕ ਸ਼ਾਹ ਬੈਠਾ ਤਾਂ ਉਸ ਦੇ ਸੁਪਨਿਆਂ ਵਿਚ ਮਲਿਕ ਨਾਇਬ ਕਾਫ਼ੂਰ ਦੀਨਾਰੀ ਦੱਖਣ ਵੱਲੋਂ ਦੌਲਤ ਅਤੇ ਹੂਰਾਂ ਲੈ ਕੇ ਦਿੱਲੀ ਵੱਲ ਆਉਂਦਾ ਅਕਸਰ ਦਿਖਾਈ ਦਿੰਦਾ। ਮੁਬਾਰਕ ਸ਼ਾਹ ਠੀਕ ਤਰ੍ਹਾਂ ਸੌਂ ਨਾ ਸਕਦਾ। ਇਸ ਲਈ ਉਸਨੇ ਆਪਣੇ ਸਭ ਤੋਂ ਵਫ਼ਾਦਾਰ ਨਾਇਬ ਸੂਬੇਦਾਰ ਖੁਸਰੋ ਖਾਨ ਨੂੰ ਫੌਜ ਦੇ ਨਾਲ ਇੱਕ ਵਾਰ ਦੱਖਣ ਭੇਜਣ ਦਾ ਫੈਸਲਾ ਕੀਤਾ।

ਸੋਖ ਭੜਕੀਲੀ ਪੁਸ਼ਾਕ, ਚੂੜੀਦਾਰ ਪਜ਼ਾਮੀ, ਚਮਕਦਾਰ ਦੰਦ ਅਤੇ ਹਮੇਸ਼ਾ ਮੁਸਕਰਾਉਣ ਵਾਲੇ ਦਿੱਲੀ ਦੇ ਖੁਸਰੋ ਖਾਨ ਦੇ ਚਰਚੇ ਪੂਰੇ ਹਿੰਦੁਸਤਾਨ ਵਿੱਚ ਸਨ। ਮਾਵਾਂ ਆਪਣੇ ਬੱਚਿਆਂ ਨੂੰ ਖੁਸਰੋ ਖਾਨ ਦਾ ਨਾਂ ਲੈ ਕੇ ਡਰਾਉਂਦੀਆਂ ਸਨ। ਕੁੜੀਆਂ ਆਪਣੇ ਚਿਹਰਿਆਂ ਨੂੰ ਪਰਦਿਆਂ ਨਾਲ ਢਕ ਕੇ ਬਾਹਰ ਨਿਕਲਦੀਆਂ ਸਨ ਕਿ ਕਿਤੇ ਖੁਸਰੋ ਖਾਨ ਨਾ ਦੇਖ ਲਵੇ। ਹਾਲਾਂਕਿ ਖੁਸਰੋ ਖਾਨ ਨਾਚ-ਗਾਣੇ ਅਤੇ ਤਹਿਜ਼ੀਬ ਵਗੈਰਾ ਨੂੰ ਬਹੁਤ ਉੱਚਾ ਦਰਜਾ ਦਿੰਦਾ ਸੀ, ਪ੍ਰੰਤੂ ਉਸਦੇ ਬਾਰੇ ਵਿੱਚ ਮਸ਼ਹੂਰ ਸੀ ਕਿ ਉਹ ਜਿਸ 'ਤੇ ਰਹਿਮ ਕਰਦਾ ਸੀ, ਉਸਦੇ ਨੱਕ-ਕੰਨ ਵੱਢ ਕੇ ਜਾਨ ਬਖਸ਼ ਦਿੰਦਾ ਸੀ।

ਦੱਖਣ ਦੇ ਮਲਾਬਾਰ ਦੇ ਬਾਸ਼ਿੰਦਿਆਂ ਨੂੰ ਜਦ ਇਹ ਪਤਾ ਲੱਗਾ ਕਿ ਇਸ ਵਾਰ ਦਿੱਲੀ ਤੋਂ ਖੁਸਰੋ ਖਾਨ ਆ ਰਿਹਾ ਹੈ, ਤਾਂ ਸਭ ਨੇ ਇਕੱਠਿਆ ਕਿਹਾ, "ਭੱਜੋ।" ਅਤੇ ਉਹ ਸਾਰੇ ਦੇ ਸਾਰੇ ਲੋਕ ਆਪਣਾ ਆਪਣਾ ਸੋਨਾ-ਚਾਂਦੀ, ਮਾਲ-ਅਸਬਾਬ, ਧਨ-ਦੌਲਤ ਲੈ ਕੇ ਮਦੁਰੈ ਤੋਂ ਵੀ ਦੱਖਣ ਭੱਜ ਗਏ, ਜਿੱਥੇ ਉਹ ਸੁਰੱਖਿਅਤ ਰਹਿ ਸਕਣ। ਪ੍ਰੰਤੂ ਮਲਾਬਾਰ ਦਾ ਇੱਕ ਮੁਸਲਮਾਨ ਵਪਾਰੀ ਅਜਿਹਾ ਸੀ, ਜਿਸ ਨੇ ਸਾਰੇ ਮੁਸਲਮਾਨ ਵਪਾਰੀਆਂ ਨੂੰ ਸਮਝਾਇਆ ਕਿ ਸਾਨੂੰ ਖੁਸਰੋ ਖਾਨ ਤੋਂ ਡਰਨ ਦੀ ਕੋਈ ਲੋੜ ਨਹੀਂ ਹੈ। ਖੁਸਰੋ ਖਾਨ ਤਾਂ ਇਸਲਾਮੀ ਫੌਜ ਲੈ ਕੇ ਸਾਨੂੰ ਕਾਫ਼ਰਾਂ ਤੋਂ ਆਜ਼ਾਦ ਕਰਵਾਉਣ ਆ ਰਿਹਾ ਹੈ। ਹੁਣ ਦੱਖਣ ਵਿੱਚ ਸਾਰਾ ਵਪਾਰ ਕਾਰੋਬਾਰ ਸਾਡੇ ਕਬਜ਼ੇ ਵਿੱਚ ਹੋਵੇਗਾ। ਇੱਥੇ ਮੁਸਲਮਾਨ ਹਕੂਮਤ ਕਰਨਗੇ।

ਉਸ ਵਪਾਰੀ ਦਾ ਨਾਂ ਸੀ ਖਵਾਜਾ ਤਕੀ। ਉਹ ਪੰਜੇ ਵੇਲੇ ਨਮਾਜ਼ ਪੜ੍ਹਦਾ ਸੀ ਅਤੇ ਮਜ਼ਹਬੀ ਅਸੂਲਾਂ ਦਾ ਵਿਦਵਾਨ ਸੀ। ਉਸਦੀ ਬੜੀ ਇੱਜਤ ਸੀ। ਇਸ ਲਈ ਉਸਦੀ ਗੱਲ 'ਤੇ ਸਾਰੇ ਮੁਸਲਮਾਨਾਂ ਨੇ ਯਕੀਨ ਕਰ ਲਿਆ ਅਤੇ ਉਹ ਉੱਥੇ ਹੀ ਰੁਕ ਗਏ। ਆਪਣੇ ਧਨ ਦੌਲਤ, ਸੋਨਾ-ਚਾਂਦੀ ਅਤੇ ਨੂੰਹਾਂ-ਧੀਆਂ ਦੇ ਨਾਲ।

ਵਪਾਰੀ ਖਵਾਜਾ ਤਕੀ ਨੇ ਕਿਹਾ, "ਅਸੀਂ ਮਲਾਬਾਰ ਦੀ ਸਰਜ਼ਮੀਂ 'ਤੇ ਦਿੱਲੀ ਸਲਤਨਤ ਵੱਲੋਂ ਆਉਣ ਵਾਲੇ ਮਲਿਕ ਨਾਇਬ ਖੁਸਰੋ ਖਾਨ ਅਤੇ ਉਸਦੀ 'ਪਾਕ' ਇਸਲਾਮੀ ਫੌਜ ਦਾ ਖੈਰ ਮਕਦਮ ਕਰਾਂਗੇ।"

ਬਹਿਰਹਾਲ, ਜਦ ਖੁਸਰੋ ਖਾਨ ਆਪਣੀ ਫੌਜ ਦੇ ਨਾਲ ਮਲਾਬਾਰ ਪਹੁੰਚਿਆ ਤਾਂ ਖਵਾਜਾ ਤਕੀ ਦੀ ਅਗਵਾਈ ਵਿੱਚ ਤਮਾਮ ਮੁਸਲਮਾਨ ਵਪਾਰੀਆਂ ਅਤੇ ਮਜ਼ਹਬੀਆਂ ਨੇ ਉਸਦਾ ਸਵਾਗਤ ਕੀਤਾ। ਉਸਦੇ ਸਨਮਾਨ ਵਿਚ ਰਾਤ ਦਾਵਤ ਅਤੇ ਨਾਚ-ਗਾਣੇ ਦੇ ਜਲਸੇ ਦਾ ਇੰਤਜ਼ਾਮ ਕੀਤਾ।

ਇੰਤਜ਼ਾਮ ਬਹੁਤ ਚੰਗਾ ਸੀ। ਖਾਣਾ ਲਜੀਜ਼ ਸੀ। ਰਕਾਸਾਵਾਂ 'ਜੰਨਤ' ਦੀਆਂ ਸਾਂਵਲੀਆਂ ਹੂਰਾਂ ਸਨ। ਜਦ ਸਭ ਨੇ ਖਾ ਪੀ ਲਿਆ ਤਾਂ ਖੁਸਰੋ ਖ਼ਾਨ ਨੇ ਡਕਾਰ ਮਾਰਿਆ ਅਤੇ ਚੀਕ ਕੇ ਆਪਣੇ ਸਿਪਾਸਲਾਰਾਂ ਨੂੰ ਕਿਹਾ, "ਦੇਖਦੇ ਕੀ ਹੋ, ਸ਼ੁਰੂ ਹੋ ਜਾਓ, ਅਸੀਂ ਆਪਣੇ ਫ਼ਰਜ਼ ਤੋਂ ਗੁੰਮਰਾਹ ਨਹੀਂ ਹੋਣਾ।"

ਆਪਣੇ ਗਲੇ ਦੀ ਪੂਰੀ ਤਾਕਤ ਨਾਲ ਖੁਸਰੋ ਖਾਨ ਆਪਣੀ ਫੌਜ ਨੂੰ ਹੁਕਮ ਦਿੰਦਿਆਂ ਹੋਇਆ ਚੀਕਿਆ "ਲੁੱਟੋ ਅਤੇ ਮਾਰੋ। ਵੱਢ ਸੁੱਟੋ।"

ਖੁਸਰੋ ਖਾਨ ਦੀ ਅਵਾਜ਼ ਸਮੁੱਚੇ ਮਲਾਬਾਰ ਵਿੱਚ ਇੱਕ ਕੋਨੇ ਤੋਂ ਦੂਜੇ ਕੋਨੇ ਤੱਕ ਗੂੰਜਦੀ ਰਹੀ। ਇਸ ਵਾਰ ਅਜਿਹੀ ਲੁੱਟ-ਮਾਰ, ਅਗਜਨੀ, ਜ਼ਬਰ ਜਿਨਾਹ ਅਤੇ ਵਹਿਸ਼ੀਆਨਾ ਕੰਮ ਹੋਏ ਕਿ ਲੋਕ ਮਲਿਕ ਦੀਨਾਰੀ ਦੀ ਲੁੱਟ ਨੂੰ ਵੀ ਭੁੱਲ ਗਏ। ਮਲਾਬਾਰ ਵਿੱਚ ਰੁਕ ਜਾਣ ਵਾਲਾ ਕੋਈ ਵੀ ਵਪਾਰੀ ਜਾਂ ਬਸ਼ਿੰਦਾ ਅਜਿਹਾ ਨਹੀਂ ਸੀ, ਜਿਸਦੇ ਘਰ ਵਿਚ ਇੱਕ ਕੌਡੀ ਜਾਂ ਜਵਾਨ ਕੁੜੀ ਬਚੀ ਹੋਵੇ।

ਜਦ ਖੁਸਰੋ ਖਾਨ ਦੱਖਣ ਦੀ ਲੁੱਟ ਦਾ ਸਾਰਾ ਸਮਾਨ ਖੱਚਰਾਂ, ਗੱਡੀਆਂ 'ਤੇ ਲੱਦ ਕੇ ਦਿੱਲੀ ਲਈ ਕੂਚ ਕਰ ਰਿਹਾ ਸੀ ਤਾਂ ਉਹ ਮਲਾਬਾਰ ਦੀ ਸਰਜ਼ਮੀਂ 'ਤੇ ਆਪਣਾ ਖੈਰ ਮਕਦਮ ਕਰਨ ਵਾਲੇ ਵਪਾਰੀ ਖਵਾਜਾ ਤਕੀ ਨੂੰ ਮਿਲਿਆ। ਖਵਾਜਾ ਤਕੀ ਲੁੱਟ-ਪੁੱਟ ਚੁੱਕਿਆ ਸੀ ਅਤੇ ਫਟੇ-ਪੁਰਾਣੇ ਚੀਥੜਿਆਂ ਵਿੱਚ ਸੀ।

ਖੁਸਰੋ ਖਾਨ ਨੇ ਚਮਕੀਲੇ ਦੰਦਾਂ ਵਿੱਚੋਂ ਮੁਸਕਰਾਉਂਦੇ ਹੋਏ ਖਵਾਜਾ ਤਕੀ ਨੂੰ ਕਿਹਾ, "ਖਵਾਜਾ! ਅਸੀਂ ਦਿੱਲੀ ਦਰਬਾਰ ਤੋਂ ਆਏ ਸੀ। ਹੁਣ ਤੇਰੇ ਨਾਲ ਇੰਨੇ ਹਾਦਸੇ ਹੋ ਚੁੱਕੇ ਹਨ ਕਿ ਅਸੀਂ ਤੈਨੂੰ ਇਹ ਹਕੀਕਤ ਬਿਆਨ ਕਰ ਦਿੰਦੇ ਹਾਂ, ਜਿਸ ਨਾਲ ਤੇਰੀਆਂ ਸਾਰੀਆਂ ਗਲਤਫ਼ਹਿਮੀਆਂ ਦੂਰ ਹੋ ਜਾਣਗੀਆਂ।"

ਖੁਸਰੋ ਖਾਨ ਫਿਰ ਮੁਸਕ੍ਰਾਇਆ ਅਤੇ ਉਸਨੇ ਕਿਹਾ, "ਤੈਨੂੰ ਪਤਾ ਹੋਣਾ ਚਾਹੀਦਾ ਕਿ ਦਿੱਲੀ ਸਾਰੇ ਹਿੰਦੁਸਤਾਨ ਨੂੰ ਸਿਰਫ਼ ਇੱਕ ਅੱਖ ਨਾਲ ਦੇਖਦੀ ਹੈ। ਦਿੱਲੀ ਲਈ ਸਾਰੀ ਪਰਜਾ ਬਰਾਬਰ ਹੈ। ਰੰਗ, ਮਜ਼ਹਬ, ਨਸਲ, ਜ਼ੁਬਾਨਾਂ... ਕੋਈ ਭੇਦਭਾਵ ਨਹੀਂ। ਪ੍ਰੰਤੂ ਖਵਾਜ਼ਾ, ਯਾਦ ਰੱਖੋ ਕਿ ਉਹ ਇੱਕ ਅੱਖ ਕਿਸੇ ਸੂਫੀ, ਔਲੀਏ, ਖਲੀਫ਼ਾ, ਕਿਸੇ ਦਾਨਿਸ਼ਵਰ ਦਰਵੇਸ਼ ਜਾਂ ਕਿਸੇ ਇਨਸਾਫ ਪਸੰਦ ਹੁਕਮਰਾਨ ਦੀ ਨਹੀਂ ਹੈ। ਉਹ ਅੱਖ ਦਰ ਹਕੀਕਤ ਕਿਸੇ ਲੁਟੇਰੇ ਜਾਂ ਡਾਕੂ ਦੀ ਹੈ। ਉਹ ਕਿਸੇ ਵਹਿਸ਼ੀ ਜਾਂ ਹਰਾਮਖ਼ੋਰ ਜ਼ਾਲਮ ਦੀ ਅੱਖ ਹੈ। ਖਵਾਜ਼ਾ ਤੈਨੂੰ ਪਤਾ ਹੋਣਾ ਚਾਹੀਦੈ ਕਿ ਦਿੱਲੀ ਦੌਲਤਮੰਦ ਲੁਟੇਰਿਆਂ ਦੀ ਨਗਰੀ ਹੈ। ਕੋਈ ਗਰੀਬ ਜਾਂ ਦੀਨ-ਓ-ਈਮਾਨ ਵਾਲਾ ਆਦਮੀ ਜੇ ਉੱਥੇ ਰਹਿਣ ਦੀ ਕੋਸ਼ਿਸ਼ ਕਰੇਗਾ, ਤਾਂ ਉਸਦਾ ਅਜਿਹਾ ਹਸ਼ਰ ਹੋਵੇਗਾ ਕਿ ਉਸਦਾ ਹਾਲ ਦੇਖਣ-ਸੁਨਣ ਵਾਲਿਆਂ ਦੇ ਸਾਰੇ ਲੂੰ-ਕੰਡੇ ਖੜ੍ਹੇ ਹੋ ਜਾਣਗੇ ਅਤੇ ਨਰਮ ਦਿਲ-ਓ-ਦਿਮਾਗ ਵਾਲੇ ਲੋਕਾਂ ਦੇ ਅੱਥਰੂ ਸੁੱਕ ਜਾਣਗੇ। ਦਿੱਲੀ ਵਿੱਚ ਕਾਬਲੀਅਤ, ਸ਼ਰਾਫਤ, ਈਮਾਨ, ਮਿਹਨਤ ਅਤੇ ਹੁਨਰ ਦੇ ਦਮ 'ਤੇ ਰਹਿਣ ਦੀ ਕੋਸ਼ਿਸ਼ ਕਰਨ ਵਾਲਾ ਆਦਮੀ ਜਾਂ ਤਾਂ ਪਾਗਲ ਹੋ ਕੇ ਸੜਕਾਂ 'ਤੇ ਬਦਹਾਲ ਭਟਕੇਗਾ ਜਾਂ ਖ਼ੁਦਕਸ਼ੀ ਕਰ ਲਵੇਗਾ ਜਾਂ ਫਿਰ ਦਿੱਲੀ ਉਸਨੂੰ ਲੱਤ ਮਾਰ ਕੇ ਸ਼ਹਿਰੋਂ ਬਾਹਰ ਕਰ ਦਵੇਗੀ।"

ਖੁਸਰੋ ਖ਼ਾਨ ਨੇ ਖਵਾਜ਼ਾ ਤਕੀ ਵੱਲ ਮੁਸਕ੍ਰਾਂਦਿਆਂ ਹੋਇਆ ਦੇਖਿਆ ਅਤੇ ਕਿਹਾ, "ਖਵਾਜ਼ਾ ਉਸ ਰਾਤ ਜਲਸਾ ਸ਼ਾਨਦਾਰ ਸੀ ਅਤੇ ਦਾਵਤ ਬਹੁਤ ਵਧੀਆ। ਫਿਰ ਤੇਰਾ ਜੋ ਹਾਲ ਹੋਇਆ ਹੈ, ਉਸ ਲਈ ਮੈਨੂੰ ਤੇਰੇ 'ਤੇ ਬਹੁਤ ਰਹਿਮ ਵੀ ਆ ਰਿਹਾ ਹੈ ਅਤੇ ਤੂੰ ਤਾਂ ਜਾਣਦਾ ਹੈ ਕਿ ਖੁਸਰੋ ਖ਼ਾਨ ਕਿਸੇ 'ਤੇ ਰਹਿਮ ਕਰਦਾ ਹੈ, ਤਾਂ ਕੀ ਕਰਦਾ ਹੈ।"

ਇਸ ਤਰ੍ਹਾਂ ਦਿੱਲੀ ਦੇ ਖੁਸਰੋ ਖ਼ਾਨ ਨੇ ਮਲਾਬਾਰ ਦੇ ਖ਼ਵਾਜ਼ਾ ਤਕੀ 'ਤੇ ਰਹਿਮ ਕੀਤਾ। ਉਸਨੇ ਉਸਦੀ ਜਾਨ ਬਖਸ਼ ਦਿੱਤੀ ਅਤੇ ਸਿਰਫ ਨੱਕ-ਕੱਨ ਵੱਢ ਕੇ ਚਲਾ ਗਿਆ।

ਕਹਿੰਦੇ ਹਨ, ਬਾਅਦ ਦੀ ਬਚੀ-ਖੁਚੀ ਜ਼ਿੰਦਗੀ ਵਿੱਚ ਖਵਾਜ਼ਾ ਤਕੀ ਨੇ ਮਿਹਨਤ ਅਤੇ ਸਮਝਦਾਰੀ ਨਾਲ ਆਪਣਾ ਵਪਾਰ ਦੁਬਾਰਾ ਸ਼ੁਰੂ ਕੀਤਾ ਅਤੇ ਦੌਲਤ ਕਮਾਈ। ਸਾਰੀ ਜ਼ਿੰਦਗੀ ਉਹ ਮਲਾਬਾਰ ਦੇ ਹਿੰਦੂਆਂ, ਈਸਾਈਆਂ, ਯਹੂਦੀਆਂ

ਅਤੇ ਗੈਰ ਮਜ਼ਹਬੀ ਵਸਨੀਕਾਂ ਦੇ ਨਾਲ ਬੜੇ ਪਿਆਰ-ਮੁਹੱਬਤ ਦੇ ਨਾਲ ਰਿਹਾ।

ਕਹਿੰਦੇ ਹਨ, ਜਦ ਖਵਾਜ਼ਾ ਤਕੀ ਮਰ ਰਿਹਾ ਸੀ, ਤਾਂ ਉਸਨੇ ਆਪਣੇ ਸਾਰੇ ਪੁੱਤਰਾਂ, ਦੋਹਤਿਆਂ, ਪੋਤਿਆਂ ਅਤੇ ਆਪਣੇ ਨਾਲ ਮੇਲ-ਮੁਲਾਕਾਤ ਰੱਖਣ ਵਾਲੇ ਸਾਰੇ ਅਮੀਰਾਂ-ਉਮਰਾਂ ਅਤੇ ਦੂਜੇ ਲੋਕਾਂ ਨੂੰ ਬੁਲਾਇਆ ਅਤੇ ਉਨ੍ਹਾਂ ਨੂੰ ਕਿਹਾ, "ਮੈਂ ਆਪਣੇ ਆਖਰੀ ਸਮੇਂ, ਮਰਨ ਤੋਂ ਠੀਕ ਪਹਿਲਾਂ ਤੁਹਾਨੂੰ ਤਿੰਨ ਗੱਲਾਂ ਕਹਿੰਦਾ ਹਾਂ। ਇਨ੍ਹਾਂ 'ਤੇ ਅਮਲ ਕਰਨਾ, ਇਸ ਨਾਲ ਮੈਨੂੰ ਸ਼ਾਂਤੀ ਮਿਲੇਗੀ।"

ਕਹਿੰਦੇ ਹਨ, ਖਵਾਜ਼ਾ ਤਕੀ ਨੇ ਮਰਨ ਤੋਂ ਪਹਿਲਾਂ ਤਿੰਨ ਗੱਲਾਂ ਕਹੀਆਂ ਸਨ, ਉਹ ਇਸ ਤਰ੍ਹਾਂ ਹਨ:

**ਪਹਿਲੀ ਗੱਲ**: ਤੁਸੀਂ ਸਭ ਨੇ ਆਪਸ ਵਿੱਚ ਬਹੁਤ ਪਿਆਰ-ਮੁਹੱਬਤ ਦੇ ਨਾਲ ਰਹਿਣਾ। ਹਿੰਦੂ, ਮੁਸਲਮਾਨ, ਈਸਾਈ, ਯਹੂਦੀ-ਸਾਰੇ ਇਨਸਾਨ ਹਨ ਅਤੇ ਦਰਅਸਲ ਇਹ ਸਭ ਇੱਕ ਹੀ ਹਨ।

**ਦੂਜੀ ਗੱਲ**: ਜੇ ਕਿਸੇ ਡਰ ਜਾਂ ਖ਼ਤਰੇ ਦਾ ਸਮਾਂ ਆਵੇ, ਤਾਂ ਅਜਿਹੇ ਵਿੱਚ ਜੇ ਭੱਜਣਾ ਹੈ, ਸਾਰੇ ਇਕੱਠੇ ਰਲ ਕੇ ਭੱਜੋ ਅਤੇ ਜੇ ਉਸਦਾ ਮੁਕਾਬਲਾ ਕਰਨਾ ਹੈ, ਤਾਂ ਇਕੱਠੇ ਮੁਕਾਬਲਾ ਕਰੋ। ਕੋਸ਼ਿਸ਼ ਮੁਕਾਬਲੇ ਦੀ ਕਰੋ। ਯਕੀਨ ਕਰੋ ਕਿ ਹਰ ਲੁਟੇਰਾ ਅੰਦਰੋਂ ਬਹੁਤ ਬੁਜ਼ਦਿਲ ਅਤੇ ਡਿੱਗੀ ਜਹਿਨੀਅਤ ਵਾਲਾ ਹੁੰਦਾ ਹੈ। ਉਹ ਅੰਤ ਵਿੱਚ ਹਰ ਹਾਲ ਵਿੱਚ ਤੁਹਾਡੇ ਕੋਲੋਂ ਹਾਰੇਗਾ।

ਕਹਿੰਦੇ ਹਨ ਕਿ ਖਵਾਜਾ ਤਕੀ ਨੇ ਮਰਨ ਤੋਂ ਪਹਿਲਾ ਜੋ **ਤੀਜੀ ਅਤੇ ਆਖਰੀ ਗੱਲ** ਬੁੜਬੜਾਂਦਿਆਂ ਹੋਇਆਂ ਕਹੀ ਸੀ, ਉਹ ਇਹ ਸੀ ਕਿ ਅੱਜ ਤੋਂ ਜੇ ਇਸ ਇਲਾਕੇ ਵਿੱਚ ਕੋਈ ਦਿੱਲੀ ਦਰਬਾਰ ਤੋਂ ਆਵੇ ਅਤੇ ਤੁਹਾਨੂੰ ਕੁਝ ਕਹੇ, ਵਾਅਦੇ ਕਰੇ, ਤਿਜ਼ਾਰਤੀ ਸੌਦਾ ਕਰੇ, ਤਾਂ ਚੁੱਪਚਾਪ ਉਸਦੀਆਂ ਗੱਲਾਂ ਇਕ ਕੰਨ 'ਚ ਸੁਣੋ ਅਤੇ ਦੂਜੇ ਕੰਨ ਵਿਚੋਂ ਕੱਢ ਦਿਓ ਅਤੇ ਜੇ ਲੱਗੇ ਕਿ ਉਸਦੀਆਂ ਗੱਲਾਂ ਦਾ ਅਸਰ ਤੁਹਾਡੇ 'ਤੇ ਹੋਣ ਲੱਗਾ ਹੈ ਤਾਂ ਉਸਨੂੰ ਆਪਣੇ ਦਸਤਰਖ਼ਾਨ ਵਿੱਚ ਲੈ ਜਾਓ। ਉਸਨੂੰ ਵਧੀਆ ਲਜੀਜ ਚੀਜਾਂ ਖਾਣ ਲਈ ਦਿਓ। ਰਾਤ ਗੁਜਾਰਨ ਦੇ ਲਈ ਗੁਦ-ਗੁਦਾ, ਨਰਮ ਬਿਸਤਰਾ ਉਸ ਲਈ ਵਿਛਾਓ ਅਤੇ ਜਦ ਉਹ ਸੌਂ ਜਾਵੇ ਤਾਂ ਉਸਦੇ ਸਾਰੇ ਕੱਪੜੇ ਲਾਹ ਕੇ ਉਸਦਾ ਸਿਰ ਉਸਤਰੇ ਨਾਲ ਮੁੰਨ ਕੇ, ਗਧੇ 'ਤੇ ਪੁੱਠਾ ਬਿਠਾ ਕੇ ਉਸਨੂੰ ਬਾਇੱਜਤ ਦਿੱਲੀ ਦੇ ਲਈ ਰੁਖ਼ਸਤ ਕਰ ਦਿਓ।

ਕਹਿੰਦੇ ਹਨ, ਇੰਨਾ ਕਹਿ ਕੇ ਖਵਾਜਾ ਤਕੀ ਮਰ ਗਿਆ ਸੀ। **ਅਨੁਵਾਦ: ਭਜਨਬੀਰ ਸਿੰਘ** (98556-75724)

## ਨਫ਼ਰਤ ਤੇ ਜਹਾਲਤ

1981 ਵਿੱਚ ਮਿਸਰ ਦੇ ਰਾਸ਼ਟਰਪਤੀ ਅਨਵਰ ਸਾਦਾਤ ਦਾ ਕਤਲ ਹੋਇਆ ਤਾਂ ਉਸਦੇ ਕਾਤਲ ਨੂੰ ਪੁੱਛਿਆ ਗਿਆ ਕਿ ਤੂੰ ਇਹ ਕਤਲ ਕਿਉਂ ਕੀਤਾ?

ਇਸਲਾਮਿਕ ਜਿਹਾਦ ਜਥੇਬੰਦੀ ਨਾਲ ਸਬੰਧਿਤ ਉਸਦੇ ਕਾਤਲ ਦਾ ਜਵਾਬ ਸੀ, "ਕਿਉਂਕਿ ਉਹ ਸੈਕੂਲਰ ਸੀ।"

ਜੱਜ ਨੇ ਸਵਾਲ ਕੀਤਾ, "ਸੈਕੂਲਰ ਹੋਣਾ ਕੀ ਹੁੰਦਾ ਹੈ?"

"ਮੈਨੂੰ ਪਤਾ ਨਹੀਂ", ਕਾਤਲ ਦਾ ਉੱਤਰ ਸੀ।

********

ਜਿਸ ਆਦਮੀ ਨੇ ਮਿਸਰੀ ਲੇਖਕ ਨਾਗੁਇਬ ਮਹਿਫੂਜ਼ ਨੂੰ ਛੁਰਾ ਮਾਰਨ ਦੀ ਕੋਸ਼ਿਸ਼ ਕੀਤੀ ਉਸ ਨੂੰ ਜੱਜ ਨੇ ਪੁੱਛਿਆ ਸੀ, "ਤੁਸੀਂ ਮਿਸਟਰ ਨਾਗੁਇਬ ਦੇ ਛੁਰਾ ਕਿਉਂ ਮਾਰਿਆ?"

"ਕਿਉਂਕਿ ਉਸ ਨੇ ਧਰਮ ਵਿਰੋਧੀ ਨਾਵਲ 'ਗੈਬਾਲਵੀ ਦੇ ਬੱਚੇ' ਲਿਖਿਆ ਸੀ" ਦਹਿਸ਼ਤਗਰਦ ਦਾ ਜਵਾਬ ਸੀ।

ਜੱਜ ਨੇ ਅੱਗੇ ਪੁੱਛਿਆ, "ਤੁਸੀਂ ਨਾਵਲ ਪੜ੍ਹਿਆ ਹੈ?"

ਅਪਰਾਧੀ ਦਾ ਉੱਤਰ ਸੀ, "ਨਹੀਂ"।

********

ਜੱਜ ਨੇ ਇੱਕ ਹੋਰ ਮਿਸਰੀ ਲੇਖਕ ਫਰਾਗ ਫਾਉਦਾ ਦੇ ਹਤਿਆਰੇ ਨੂੰ ਪੁੱਛਿਆ, "ਤੂੰ ਫਰਾਗ ਫਾਉਦਾ ਨੂੰ ਕਿਉਂ ਮਾਰਿਆ?"

ਕਾਤਲ ਦਾ ਉੱਤਰ ਸੀ "ਕਿਉਂਕਿ ਉਹ ਧਾਰਮਿਕ ਵਿਸ਼ਵਾਸੀ ਨਹੀਂ ਸੀ।"

ਜੱਜ ਨੇ ਜਾਣਨਾ ਚਾਹਿਆ, "ਤੈਨੂੰ ਕਿਥੋਂ ਪਤਾ ਚੱਲਿਆ ਕਿ ਉਹ ਧਾਰਮਿਕ ਵਿਸ਼ਵਾਸੀ ਨਹੀਂ ਹੈ?"

"ਉਸ ਦੀਆਂ ਕਿਤਾਬਾਂ ਪੜ੍ਹ ਕੇ ਸਾਰਾ ਕੁਝ ਸਾਫ ਹੋ ਜਾਂਦਾ ਹੈ।"

"ਕਿਹੜੀ ਕਿਤਾਬ ਵਿਚੋਂ ਤੈਨੂੰ ਉਸ ਦੇ ਧਾਰਮਿਕ ਅਵਿਸ਼ਵਾਸੀ ਹੋਣ ਦਾ ਸਬੂਤ ਮਿਲਿਆ?"

ਕਾਤਲ ਮੰਨ ਗਿਆ, "ਮੈਨੂੰ ਕਿਤਾਬ ਦੇ ਨਾਂ ਦਾ ਨਹੀਂ ਪਤਾ। ਮੈਂ ਇਸ ਨੂੰ ਨਹੀਂ ਪੜ੍ਹਿਆ ਸੀ।"

ਜੱਜ ਨੇ ਹੈਰਾਨੀ ਪ੍ਰਗਟ ਕੀਤੀ, "ਤੂੰ ਇਸ ਨੂੰ ਪੜ੍ਹਿਆ ਕਿਉਂ ਨਹੀਂ?"

ਕਾਤਲ ਦਾ ਜਵਾਬ ਸੀ, "ਮੈਂ ਪੜ੍ਹਨਾ ਲਿਖਣਾ ਜਾਣਦਾ ਹੀ ਨਹੀਂ।"

ਇਨ੍ਹਾਂ ਤਿੰਨਾਂ ਉਦਾਹਰਣਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਨਫ਼ਰਤ ਕਦੇ ਵੀ ਗਿਆਨ ਰਾਹੀਂ ਨਹੀਂ ਫੈਲਦੀ। ਨਫ਼ਰਤ ਜਹਾਲਤ ਰਾਹੀਂ ਹੀ ਫੈਲਦੀ ਹੈ। ਸਮਾਜ ਜਹਾਲਤ ਦਾ ਇਸ ਤਰ੍ਹਾਂ ਮੁੱਲ ਚੁਕਾਉਂਦਾ ਹੈ। ਲੋਕਾਂ ਨੂੰ ਜਾਹਲ ਬਣਾ ਕੇ ਰੱਖਣ ਦਾ ਮੁੱਲ। **(ਰੀਅਲ ਅਫਰੀਕਨ ਬੁੱਕਸ 'ਚੋਂ)**

**ਪੇਸ਼ਕਸ਼: ਕੁਲਜੀਤ ਡੰਗਰ ਖੇੜਾ**

# ਰਾਤ ਲਾਇਬਰੇਰੀ



**- ਰਾਮ ਸਵਰਨ ਲੱਖੇਵਾਲੀ**

ਪੁਸਤਕਾਂ ਗਿਆਨ ਦਾ ਸੋਮਾ ਹੀ ਨਹੀਂ, ਮਾਰਗ ਦਰਸ਼ਕ ਵੀ ਹਨ। ਸੁਪਨਿਆਂ ਨੂੰ ਪ੍ਰਵਾਜ਼ ਦਿੰਦੀਆਂ, ਮਨ ਮਸਤਕ ਰੌਸ਼ਨ ਕਰਦੀਆਂ, ਜਿਉਣ ਦਾ ਉਤਸ਼ਾਹ ਬਣਦੀਆਂ, ਅੱਗੇ ਵਧਣ ਦਾ ਬਲ ਬਣਦੀਆਂ ਹਨ। ਇਤਿਹਾਸ ਗਵਾਹ ਹੈ ਕਿ ਪੁਸਤਕਾਂ ਨੇ ਹਮੇਸ਼ਾ ਸਮਾਜਿਕ ਤਬਦੀਲੀ ਵਿੱਚ ਅਹਿਮ ਭੂਮਿਕਾ ਨਿਭਾਈ ਹੈ। ਜੀਵਨ ਦੇ ਹਰ ਖ਼ੇਤਰ ਵਿੱਚ ਉਚਾਣਾਂ ਛੂਹਣ ਵਾਲੇ ਮਹਾਨ ਵਿਅਕਤੀਆਂ ਦੀ ਜ਼ਿੰਦਗ਼ੀ ਵਿੱਚ ਪੁਸਤਕਾਂ ਦਾ ਰੋਲ ਰਿਹਾ ਹੈ। ਇਸੇ ਲਈ ਸੰਸਾਰ ਪ੍ਰਸਿੱਧ ਲੇਖਕ ਮੈਕਸਿਮ ਗੋਰਕੀ ਪੁਸਤਕਾਂ ਨੂੰ ਮਨੁੱਖ ਦੀਆਂ ਸਭ ਤੋਂ ਚੰਗੀਆਂ ਦੋਸਤ ਆਖਦਾ ਹੈ। ਨਾਲ ਹੀ ਆਪਣੀਆਂ ਜੀਵਨ ਪ੍ਰਾਪਤੀਆਂ ਦਾ ਸਿਹਰਾ ਪੁਸਤਕਾਂ ਦੇ ਨਾਂ ਕਰਦਾ ਹੈ। ਪੁਸਤਕਾਂ ਜ਼ਿੰਦਗ਼ੀ ਦਾ ਉਹ ਅਨੂਠਾ ਰੰਗ ਹਨ ਜਿਸ ਵਿੱਚ ਸੁਹਜ, ਸਿਆਣਪ, ਗਿਆਨ ਤੇ ਸਫ਼ਲਤਾ ਦੇ ਮੋਤੀ ਬਿਖਰੇ ਹਨ।

**ਪ੍ਰੇਰਨਾ ਤੇ ਸਬਕ :**

ਵਿਦਿਆਰਥੀ ਜੀਵਨ ਵਿੱਚ ਪੁਸਤਕਾਂ ਦਾ ਬਹੁਤ ਮਹੱਤਵ ਹੈ। ਉਚੇਰੀ ਸਿੱਖਿਆ ਦੀ ਮੰਜ਼ਿਲ ਸਰ ਕਰਨ ਵਿੱਚ ਲਾਇਬਰੇਰੀ ਅਹਿਮ ਭੂਮਿਕਾ ਨਿਭਾਉਂਦੀ ਹੈ। ਅਜੋਕੇ ਦੌਰ ਵਿੱਚ ਸ਼ਹਿਰਾਂ ਤੋਂ ਇਲਾਵਾ ਦੂਰ ਦੁਰਾਡੇ ਕਸਬਿਆਂ ਤੇ ਪਿੰਡਾਂ ਵਿੱਚ ਖੁੱਲ੍ਹੀਆਂ ਲਾਇਬਰੇਰੀਆਂ ਨੌਜੁਆਨਾਂ ਨੂੰ ਗਿਆਨ ਵੰਡ ਰਹੀਆਂ ਹਨ। ਪਿੰਡਾਂ ਵਿੱਚ ਮੁਕਾਬਲੇ ਦੀਆਂ ਪ੍ਰੀਖਿਆਵਾਂ ਲਈ ਖੁੱਲ੍ਹ ਰਹੀਆਂ ਲਾਇਬਰੇਰੀਆਂ ਇੱਕ ਹਾਂ ਪੱਖੀ ਰੁਝਾਨ ਹੈ। ਗੁਜਰਾਤ ਦੇ ਕਬਾਇਲੀ ਇਲਾਕੇ ਵਿੱਚ ਚਲਦੀ ਰਾਤ ਲਾਇਬਰੇਰੀ ਆਪਣੇ ਆਪ ਵਿੱਚ ਪ੍ਰੇਰਨਾ ਤੇ ਸਬਕ ਹੈ।

ਗੁਜਰਾਤ ਦੇ ਕਬਾਇਲੀ ਖ਼ੇਤਰ ਵਿੱਚ ਤਾਪੀ ਜਿਲ੍ਹਾ ਹੈ। ਇਸ ਜਿਲ੍ਹੇ ਦੇ ਗਲਕੁਵਾ ਪਿੰਡ ਦੇ ਕੱਚੇ ਘਰ ਵਿੱਚ ਰਾਤ ਲਾਇਬਰੇਰੀ ਚਲਦੀ ਹੈ। ਹਨੇਰਾ ਪੈਣ ’ਤੇ ਆਸ ਪਾਸ ਪਿੰਡਾਂ ਦੇ ਵਿਦਿਆਰਥੀ ਆਪੋ ਆਪਣੇ ਬਸਤੇ ਲੈ ਲਾਇਬਰੇਰੀ ਵੱਲ ਤੁਰਦੇ ਹਨ। ਪਹਿਲੀ ਤੋਂ ਬਾਰ੍ਹਵੀਂ ਜਮਾਤ ਤੱਕ ਸਕੂਲਾਂ ਵਿੱਚ ਪੜ੍ਹਦੇ ਵਿਦਿਆਰਥੀਆਂ ਲਈ ਇਹ ਰਾਤ ਲਾਇਬਰੇਰੀ ਚਾਨਣ ਮੁਨਾਰਾ ਹੈ। ਆਰਥਿਕ ਮੰਦਹਾਲੀ ਦੇ ਸਤਾਏ ਪਰਿਵਾਰਾਂ ਦੇ ਬੱਚੇ ਇਸ ਲਾਇਬਰੇਰੀ ਦੀ ਸ਼ਰਨ ਵਿੱਚ ਆਉਂਦੇ ਹਨ ਜਿਹੜੇ ਮਹਿੰਗੀਆਂ ਟਿਊਸ਼ਨ ਫੀਸਾਂ ਭਰਨ ਤੋਂ ਅਸਮਰਥ ਹਨ। ਸਾਰੀਆਂ ਕਲਾਸਾਂ ਦੇ ਲਾਇਬਰੇਰੀ ਆਉਂਦੇ ਵਿਦਿਆਰਥੀਆਂ ਨੂੰ ਹਰੇਕ ਵਿਸ਼ਾ ਪੜ੍ਹਾਇਆ ਜਾਂਦਾ ਹੈ। ਲਾਇਬਰੇਰੀ ਵਿੱਚ ਪੜ੍ਹਨ ਪੜ੍ਹਾਉਣ ਦੀਆਂ ਲੋੜੀਂਦੀਆਂ ਸਹੂਲਤਾਂ ਉਪਲਬਧ ਹਨ। ਪਿੰਡ ਦੇ ਪੜ੍ਹੇ ਲਿਖੇ, ਰੁਜ਼ਗਾਰ ’ਤੇ ਲੱਗੇ ਉੱਦਮੀ ਨੌਜਵਾਨ ਆਪਣੀ ਮੁਹਾਰਤ ਵਾਲ਼ੇ ਵਿਸ਼ੇ ਪੜ੍ਹਾਉਂਦੇ ਹਨ।

ਆਈ.ਟੀ.ਆਈ.ਵਿੱਚ ਬਤੌਰ ਸੁਪਰਵਾਈਜ਼ਰ ਕੰਮ ਕਰਦਾ ਇਸੇ ਪਿੰਡ ਦਾ ਨੌਜੁਆਨ ਹਾਰਦਿਕ ਆਮਟੇ ਦੱਸਦਾ ਹੈ ਕਿ ਉਹ ਦਿਨੇ ਆਪਣੀ ਨੌਕਰੀ ਕਰਦਾ ਹੈ ਤੇ ਰਾਤ ਨੂੰ ਲਾਇਬਰੇਰੀ ਵਿੱਚ ਸੇਵਾ ਨਿਭਾਉਂਦਾ ਹੈ। ਉਹ ਦੱਸਦਾ ਹੈ ਕਿ ਇੱਕ ਚੰਗਾ ਕਾਰਜ ਹੋਣ ਕਰਕੇ ਉਹ ਲਾਇਬਰੇਰੀ ਨਾਲ ਜੁੜਿਆ ਹੈ।

**ਸੁਪਨਾ ਤੇ ਸਫਲਤਾ :**

ਪਿੰਡ ਦੇ ਕੁੱਝ ਪੜ੍ਹੇ ਲਿਖੇ ਨੌਜਵਾਨਾਂ ਨੇ ਲਾਇਬਰੇਰੀ ਦਾ ਸੁਪਨਾ ਲਿਆ। ਫਿਰ ਇਸ ਨੂੰ ਸਾਕਾਰ ਕਰਨ ਲਈ ਆਪਣੇ ਮਿੱਤਰਾਂ ਨਾਲ ਰਾਇ ਮਸ਼ਵਰਾ ਕੀਤਾ। ਸੁਝਾਅ, ਸਮੱਸਿਆਵਾਂ ਨੋਟ ਕੀਤੀਆਂ। ਪੁਸਤਕਾਂ ਲਈ ਪੈਸਾ ਜੁਟਾਉਣ ਦੇ ਸਥਾਨਾਂ ’ਤੇ ਚਰਚਾ ਕੀਤੀ। ਥੋੜ੍ਹੇ ਪੈਸਿਆਂ ਨਾਲ ਪਿੰਡ ਦੇ ਕੱਚੇ ਖੁੱਲ੍ਹੇ ਘਰ ਵਿੱਚ ਰਾਤ ਲਾਇਬਰੇਰੀ ਦਾ ਆਰੰਭ ਕੀਤਾ। ਬੱਚਿਆਂ ਨੂੰ ਲਾਇਬਰੇਰੀ ਲਿਆਉਣ ਤੇ

ਵਾਪਸ ਘਰ ਛੱਡਣ ਲਈ ਆਪਣੇ ਵਾਹਨ ਦਾ ਪ੍ਰਬੰਧ ਕੀਤਾ। ਜਿਉਂ ਜਿਉਂ ਬੱਚਿਆਂ ਦੀ ਗਿਣਤੀ ਵਧਣ ਲੱਗੀ ਤਾਂ ਲਾਇਬਰੇਰੀ ਨਾਲ ਪਿੰਡ ਦੇ ਹੋਰ ਨੌਜੁਆਨ ਵੀ ਜੁੜਨ ਲੱਗੇ। ਪਿੰਡ ਦੇ ਰੁਜ਼ਗਾਰ 'ਤੇ ਲੱਗੇ ਨੌਜੁਆਨਾਂ ਨੇ ਲਾਇਬਰੇਰੀ ਦੇ ਖਰਚਿਆਂ ਵਿੱਚ ਹੱਥ ਵਟਾਇਆ। ਲਾਇਬਰੇਰੀ ਦਾ ਕੰਮ ਢੰਗ ਸੁਚੱਜੇ ਰੂਪ ਨਾਲ ਚਲਾਉਣ ਲਈ ਇੱਕ ਕਮੇਟੀ ਦਾ ਗਠਨ ਕੀਤਾ। ਪੜ੍ਹਨ ਆਉਂਦੇ ਬੱਚਿਆਂ ਦੀ ਰੁਚੀ ਤੇ ਉਤਸ਼ਾਹ ਨੂੰ ਪੜ੍ਹਾਉਣ ਵਾਲ਼ੇ ਅਧਿਆਪਕਾਂ ਨੇ ਆਪਣੀ ਮਿਹਨਤ ਤੇ ਉੱਦਮ ਨਾਲ ਸਫਲਤਾ ਦੇ ਰਾਹ ਤੋਰਿਆ।

**ਪੈੜਾਂ :**

ਲਾਇਬਰੇਰੀ ਵਿੱਚ ਅਧਿਆਪਕ ਵਜੋਂ ਪੜ੍ਹਾ ਰਹੇ ਇੱਕ ਨੌਜੁਆਨ ਨੇ ਦੱਸਿਆ ਕਿ ਉਹ ਦਿਨ ਵੇਲ਼ੇ ਇਸੇ ਲਾਇਬਰੇਰੀ ਵਿੱਚ ਬੈਠ ਕੇ ਮੁਕਾਬਲੇ ਦੀ ਪ੍ਰੀਖਿਆ ਦੀ ਤਿਆਰੀ ਕਰਦਾ ਹੈ। ਏਥੇ ਪੜ੍ਹ ਕੇ ਹੀ ਉਸਨੇ ਪੁਲਿਸ ਭਰਤੀ ਲਈ ਟੈੱਸਟ ਚੰਗੇ ਅੰਕਾਂ ਨਾਲ ਪਾਸ ਕੀਤਾ ਹੈ। ਰਾਤ ਨੂੰ ਬੱਚਿਆਂ ਨੂੰ ਪੜ੍ਹਾਉਂਦਾ ਹੈ। ਉਸਨੇ ਗਿਆਨ ਨੂੰ ਅੱਗੇ ਵੰਡਣ ਦੀ ਜਾਚ ਲਾਇਬਰੇਰੀ ਤੋਂ ਹੀ ਸਿੱਖੀ ਹੈ। ਪੜ੍ਹਨ ਆਉਂਦੇ ਵਿਦਿਆਰਥੀ ਆਪਣੀ ਸਕੂਲੀ ਪੜ੍ਹਾਈ ਵਿੱਚ ਆਉਂਦੀਆਂ ਸਮੱਸਿਆਵਾਂ ਤਾਂ ਹੱਲ ਕਰਦੇ ਹੀ ਹਨ, ਨਾਲ ਹੀ ਗਿਆਨ ਨਾਲ ਜ਼ਿੰਦਗੀ ਰੁਸ਼ਨਾਉਣ ਦਾ ਪਾਠ ਵੀ ਪੜ੍ਹਦੇ ਹਨ। ਇਹ ਰਾਤ ਲਾਇਬਰੇਰੀ ਏਥੇ ਪੜ੍ਹਨ ਆਉਂਦੇ ਬੱਚਿਆਂ ਦੇ ਮਾਪਿਆਂ ਦੀਆਂ ਆਸਾਂ ਨੂੰ ਪਾਲ ਰਹੀ ਹੈ।

ਲਾਇਬਰੇਰੀ ਪੜ੍ਹਨ ਆਉਂਦੇ ਬੱਚੇ ਇਸ ਗੱਲੋਂ ਖੁਸ਼ ਤੇ ਸੰਤੁਸ਼ਟ ਹਨ ਕਿ ਉਨ੍ਹਾਂ ਨੂੰ ਰਾਤ ਲਾਇਬਰੇਰੀ ਦਾ ਲਾਭ ਮਿਲ ਰਿਹਾ ਹੈ। ਉਨ੍ਹਾਂ ਦਾ ਕਹਿਣਾ ਹੈ ਕਿ ਏਥੇ ਪੜ੍ਹਾਈ ਕਰਨ ਨਾਲ ਉਨ੍ਹਾਂ ਨੂੰ ਸਕੂਲੇ ਪੜ੍ਹਨ ਵਿੱਚ ਬਹੁਤ ਸੌਖ ਰਹਿੰਦੀ ਹੈ। ਉਨ੍ਹਾਂ ਦਾ ਸਮਾਂ ਅਜਾਈਂ ਨਹੀਂ ਜਾਂਦਾ। ਰਾਤ ਨੂੰ ਲਾਇਬਰੇਰੀ ਵਿੱਚ ਲਗਾਏ ਦੋ ਘੰਟੇ ਸਿੱਖਣ, ਸਮਝਣ ਦੀ ਆਦਤ ਵਿਕਸਤ ਕਰਨ ਵਿੱਚ ਮੱਦਦ ਕਰ ਰਹੇ ਹਨ। ਕਬਾਇਲੀ ਖ਼ੇਤਰ ਵਿੱਚ ਰਾਤ ਲਾਇਬਰੇਰੀ ਦਾ ਇਹ ਉੱਦਮ ਗਿਆਨ ਵੰਡਣ ਦੇ ਨਾਲ ਨਾਲ ਮਿਲ ਬੈਠਣ, ਹੋਰਾਂ ਦੇ ਕੰਮ ਆਉਣ, ਰਲ ਮਿਲ ਸਮੱਸਿਆਵਾਂ 'ਤੇ ਕਾਬੂ ਪਾਉਣ ਅਤੇ ਜ਼ਿੰਦਗੀ ਵਿੱਚ ਸਫ਼ਲਤਾ ਦੇ ਰਾਹ ਤੁਰਨ ਦਾ ਚਾਨਣ ਵੀ ਬਿਖੇਰ ਰਿਹਾ ਹੈ।

**ਸ੍ਰੋਤ : ਇੰਟਰਨੈੱਟ, ਬੀ.ਬੀ.ਸੀ.**

**95010 06626**

## ਧਰਮ



ਧਰਮ, ਜੋ ਸਾਨੂੰ ਇਹ ਕਹਿੰਦੇ ਨੇ
ਮੰਦਰ ਦੇ ਵਿੱਚ ਸੰਖ ਵਜਾਵੋ
ਵੱਟਿਆਂ ਦੇ ਵਿੱਚ ਸ਼ਰਧਾ ਰੱਖੋ
ਪੱਥਰਾਂ ਅੱਗੇ ਧੂਫ਼ ਧੁਖਾਵੋ।

ਪਰ ਜੇ ਮਾਨਵ ਮਰਦਾ ਹੋਵੇ
ਮਰਦੇ ਮੂੰਹ ਵਿੱਚ ਬੂੰਦ ਨਾ ਪਾਵੋ
ਇਕ ਦੂਜੇ ਦੇ ਲਹੂਆਂ ਦੇ ਵਿਚ
ਆਪਣੇ ਆਪਣੇ ਹੱਥ ਡੁਬਾਵੋ।

ਆਉਂਦੇ ਮਾਨਵ ਜੋਗਾ ਰਲ ਕੇ
ਖੇਤੀਂ ਰੱਜ ਕੇ ਕੋੜ ਉਗਾਵੋ
ਤਵਾਰੀਖ਼ ਦੀ ਛਾਤੀ ਉੱਤੇ
ਰੰਗਾਂ ਵਾਲੇ ਨਾਗ ਲੜਾਵੋ।

ਸਮਿਆਂ ਦੇ ਸਮਸ਼ਾਨ-ਘਾਟ 'ਤੇ
ਆਪਣੀ ਆਪਣੀ ਮੜ੍ਹੀ ਬਣਾਵੋ
ਕਿਹੜਾ ਧਰਮ ਤੇ ਕਿਹੜਾ ਰੰਗ ਹੈ
ਸੰਗ-ਮਰਮਰ ਦੇ ਖੁਤਵੇ ਲਾਵੋ।

ਧਰਮ, ਤਾਂ ਮੇਰੇ ਮਿੱਤਰ ਉਹ ਹੈ
ਜੋ ਨਾ ਲਹੂ ਦਾ ਰੰਗ ਪਛਾਣੇ
ਜੋ ਸਭਨਾਂ ਨੂੰ ਇੱਕ ਕਰ ਜਾਣੇ
ਮਾਨਵ ਦੀ ਪੀੜਾ ਨੂੰ ਸਮਝੇ
ਮਾਨਵ ਦੀ ਪੀੜਾ ਨੂੰ ਜਾਣੇ।

**-ਸ਼ਿਵ ਕੁਮਾਰ ਬਟਾਲਵੀ** (ਕਾਵਿ-ਨਾਟਕ 'ਲੂਣਾ' 'ਚੋਂ)

## ਸੱਜਰੀ ਪ੍ਰਭਾਤ

ਆ ਸੱਜਣਾ ਬਹਿ ਗੱਲਾਂ ਕਰੀਏ
ਗੱਲਾਂ ਕੁਝ ਹਾਲਾਤ ਦੀਆਂ
ਹੱਕਾਂ ਦੇ ਲਈ ਲੜਦੀ ਤੇ
ਟੁੱਕ ਮੰਗਦੀ ਇੱਕ ਜਮਾਤ ਦੀਆਂ।
ਤੇਰੀਆਂ ਮੇਰੀਆਂ ਸਾਂਝਾਂ ਦੇ ਵਿੱਚ
ਸਾਂਝ ਅਸਾਡੀ ਇਹ ਵੀ ਹੈ
ਫੁੱਲ ਚੜ੍ਹਾਈਏ ਸੁਣਕੇ ਗੱਲਾਂ
ਹਰ ਸੱਜਰੀ ਪ੍ਰਭਾਤ ਦੀਆਂ।

**- ਸੁਰਿੰਦਰ ਗੀਤ**



## ਵਿਦਿਆਰਥੀ ਕੋਨਾ :

### ਕੈਦੀ ਪੰਛੀ

ਪਿਆਰੇ ਬੱਚਿਓ,

ਐਤਵਾਰ ਚੰਗਾ ਲਗਦਾ ਹੈ। ਸਾਰੀ ਛੁੱਟੀ ਦੀ ਟਨ ਟਨ ਵੀ ਚੰਗੀ ਲਗਦੀ ਹੈ। ਕਿਉਂ? ਕਿਉਂਕਿ ਛੁੱਟੀ ਵੇਲੇ ਬੜੀ ਮੌਜ ਹੁੰਦੀ ਹੈ। ਜੋ ਮਰਜ਼ੀ ਕਰੋ, ਜਿੱਥੇ ਮਰਜ਼ੀ ਜਾਓ। ਜੋ ਮਰਜ਼ੀ ਖਾਓ ਪੀਓ, ਪੂਰੀ ਆਜ਼ਾਦੀ ਤੇ ਖੁੱਲ੍ਹ ਹੁੰਦੀ ਹੈ। ਆਜ਼ਾਦੀ ਬੜੀ ਪਿਆਰੀ ਹੁੰਦੀ ਹੈ, ਪੰਛੀਆਂ ਨੂੰ ਵੀ।

ਤੁਸੀਂ ਪੰਛੀ ਦੇਖਦੇ ਹੋਂ। ਬਾਗਾਂ ਵਿੱਚ, ਖ਼ੇਤਾਂ ਵਿੱਚ ਅਤੇ ਤੁਹਾਡੇ ਸਕੂਲ ਤੇ ਦਰੱਖਤਾਂ ’ਤੇ ਵੀ, ਕਿਵੇਂ ਉਡਦੇ ਫ਼ਿਰਦੇ ਹਨ। ਇੱਕ ਟਾਹਣੀ ਤੋਂ ਦੂਜੀ ’ਤੇ ਕਿਵੇਂ ਫੁਦਕਦੇ ਫ਼ਿਰਦੇ ਹਨ। ਮਰਜ਼ੀ ਦਾ ਚੋਗਾ ਚੁਗਦੇ ਹਨ, ਕੀੜੇ ਮਕੌੜੇ ਖਾਂਦੇ ਹਨ। ਪੂਰੀ ਤਰ੍ਹਾਂ ਆਜ਼ਾਦ ਹਨ ਅਤੇ ਬੜੇ ਆਨੰਦ ਵਿੱਚ ਤੇ ਖ਼ੁਸ਼। ਚਿੜੀਆਂ, ਕਬੂਤਰ, ਗੁਟਾਰਾਂ, ਸੱਤ ਭਈਏ, ਤੋਤੇ, ਘੁੱਗੀਆਂ, ਟਟੀਹਰੀਆਂ, ਰੰਗ ਬਿਰੰਗੀਆਂ ਚਿੜੀਆਂ। ਅੱਜ ਕੱਲ੍ਹ ਤਾਂ ਬੁਲਬਲਾਂ ਵੀ ਆਮ ਹੀ ਹਨ। ਪਰ ਆਪਣਾ ਰਾਸ਼ਟਰੀ ਪੰਛੀ ਘੱਟ ਹੀ ਦਿਸਦਾ ਹੈ। ਇਹ ਸਾਰੇ ਪੰਛੀ ਫੁੱਲਾਂ ਵਾਂਗ ਵਾਤਾਵਰਣ ਨੂੰ ਸੁੰਦਰ ਤੇ ਰੰਗੀਨ ਬਣਾਉਂਦੇ ਹਨ। ਪੰਛੀਆਂ ਵੱਲ ਧਿਆਨ ਨਾਲ ਵੇਖਣ ’ਤੇ ਤੁਹਾਨੂੰ ਖ਼ੁਸ਼ੀ ਵੀ ਹੋਵੇਗੀ ਤੇ ਚੰਗਾ ਚੰਗਾ ਵੀ ਲੱਗੇਗਾ।



ਮੈਨੂੰ ਪਤਾ ਹੈ ਕਿ ਤੁਸੀਂ ਤਾਂ ਨਹੀਂ ਪਰ ਕਈ ਲੋਕ ਪੰਛੀਆਂ ਨੂੰ ਕੈਦੀ ਬਣਾ ਕੇ ਰੱਖਦੇ ਹਨ। ਤੋਤਾ ਵਿਚਾਰਾ ਤਾਂ ਥੋੜ੍ਹੇ ਜਿਹੇ ਭੀੜੇ ਥਾਂ ਵਿੱਚ ਕੈਦ ਰਹਿੰਦਾ ਹੈ। ਕਈ ਲੋਕਾਂ ਨੇ ਮੈਨਾ ਜਾਂ ਰੰਗ ਬਿਰੰਗੀਆਂ ਚਿੜੀਆਂ ਕੈਦ ਕਰਕੇ ਰੱਖੀਆਂ ਹੋਈਆਂ ਹਨ। ਕਈ ਅਮੀਰ ਲੋਕ ਰੰਗ ਬਿਰੰਗੀਆਂ ਮੱਛੀਆਂ ਸਜਾਵਟ ਵਾਸਤੇ ਕੱਚ ਦੇ ਵੱਡੇ ਭਾਂਡੇ ਵਿੱਚ ਰੱਖ ਲੈਂਦੇ ਹਨ। ਇਹ ਸਾਰੇ ਪੰਛੀ ਬੇਕਸੂਰ ਹਨ ਪਰ ਕੈਦੀ ਹਨ। ਕਈ ਦੁਕਾਨਾਂ ਵਿੱਚ ਪੰਛੀ ਵਿਕਦੇ ਹਨ। ਜੇ ਜਾ ਕੇ ਵੇਖੋ, ਛੋਟੇ ਛੋਟੇ ਪਿੰਜਰਿਆਂ ਵਿੱਚ ਦਸ ਦਸ ਪੰਛੀ ਤਾੜੇ ਹੁੰਦੇ ਹਨ। ਤੋਤੇ, ਕਬੂਤਰ, ਚੀਨੇ ਕਬੂਤਰ, ਛੋਟੀਆਂ ਛੋਟੀਆਂ ਚਿੜੀਆਂ। ਵਿੱਚੇ ਬਿੱਠਾਂ, ਵਿੱਚੇ ਦਾਣੇ। ਪਰ ਉਹ ਚੋਗਾ ਨਹੀਂ ਖਾਂਦੇ, ਉਦਾਸ ਬੈਠੇ ਹੁੰਦੇ ਹਨ। ਕਈ ਵਿੱਚੇ ਮਰ ਵੀ ਜਾਂਦੇ ਹਨ। ਸਾਰੀ ਦੁਕਾਨ ’ਚੋਂ ਬਦਬੂ ਮਾਰਦੀ ਹੈ। ਇਹ ਪੰਛੀਆਂ ਦੀ ਦੁਕਾਨ ਨਹੀਂ ਹੁੰਦੀ, ਸਗੋਂ ਪੰਛੀਆਂ ਵਾਸਤੇ ਵੱਡੀ ਜੇਲ੍ਹ ਹੁੰਦੀ ਹੈ ਤੇ ਪੰਛੀ ਬੇਕਸੂਰ ਕੈਦੀ।

ਇੱਕ ਬੜੀ ਪੁਰਾਣੀ ਕਹਾਣੀ ਫੇਰ ਸੁਣੋ। ਇੱਕ ਆਦਮੀ ਨੂੰ ਕਿਸੇ ਕਾਰਣ ਤਿੰਨ ਸਾਲ ਦੀ ਸਜ਼ਾ ਹੋ ਗਈ। ਉਸ ਨੂੰ ਜੇਲ੍ਹ ਜਾਣਾ ਪਿਆ। ਜੇਲ੍ਹ ਵਿੱਚ ਉਸ ਨੂੰ ਔਖੀ ਮਜ਼ਦੂਰੀ ਕਰਨੀ ਪੈਂਦੀ ਸੀ। ਧੁੱਪੇ ਕਹੀ ਦਾ ਕੰਮ ਵੀ ਕਰਦਾ ਸੀ। ਕਦੇ ਬਿਮਾਰ ਵੀ ਹੋ ਜਾਂਦਾ ਸੀ। ਹਰ ਪੱਖੋਂ ਬੜਾ ਔਖਾ ਸੀ। ਜੇਲ੍ਹ ਵਿੱਚ ਜੋ ਕੰਮ ਕਰਵਾਇਆ ਜਾਂਦਾ, ਉਸਦੇ ਕੁੱਝ ਪੈਸੇ ਵੀ ਮਿਲਦੇ ਸਨ। ਉਹ ਪੈਸੇ ਜਮ੍ਹਾਂ ਹੁੰਦੇ ਰਹਿੰਦੇ ਤੇ ਜੇਲ੍ਹ ’ਚੋਂ ਜਾਣ ਸਮੇਂ ਮਿਲਦੇ ਸਨ। ਤਿੰਨ ਸਾਲ ਪੂਰੇ ਹੋਣ ’ਤੇ ਉਸਨੂੰ ਚੰਗੇ ਪੈਸੇ ਮਿਲੇ। ਜੇਲ੍ਹ ਚੋਂ ਛੁੱਟ ਕੇ ਉਹ ਸਿੱਧਾ ਪੰਛੀਆਂ ਵਾਲੀ ਦੁਕਾਨ ’ਤੇ ਗਿਆ। ਉਸ ਨੇ ਸਾਰੇ ਪੈਸਿਆਂ ਦੇ ਬਹੁਤ ਸਾਰੇ ਪੰਛੀਆਂ ਨਾਲ ਭਰੇ ਪਿੰਜਰੇ ਖਰੀਦ ਲਏ। ਉਹ ਸੜਕ ’ਤੇ ਰੱਖ ਕੇ ਇੱਕ ਇੱਕ ਪਿੰਜਰਾ ਖੋਲ੍ਹਦਾ ਗਿਆ ਤੇ ਸਾਰੇ ਪੰਛੀ ਉਡਾ ਦਿੱਤੇ, ਆਜ਼ਾਦ ਕਰ ਦਿੱਤੇ। ਸਾਰੇ ਪੰਛੀ ਹਵਾ ’ਚ ਉਡਾਰੀਆਂ ਮਾਰਦੇ ਚਲੇ ਗਏ। ਜੇਲ੍ਹ ਵਿੱਚ ਤਿੰਨ ਸਾਲ ਰਹਿ ਕੇ ਕੈਦੀ ਨੂੰ ਪਤਾ ਲੱਗ ਗਿਆ ਕਿ ਕੈਦ ਕਿੰਨੀ ਦੁਖਦਾਈ ਹੁੰਦੀ ਹੈ ਅਤੇ ਆਜ਼ਾਦੀ ਕਿੰਨੀ ਖ਼ੁਸ਼ੀਆਂ ਭਰੀ ਹੁੰਦੀ ਹੈ!

ਸੋ ਚੰਗੀ ਅਤੇ ਠੀਕ ਗੱਲ ਤਾਂ ਇਹ ਹੈ ਕਿ ਆਪਾਂ ਕਿਸੇ ਕੈਦੀ ਨੂੰ ਕੈਦ ਕਰਕੇ ਪਿੰਜਰੇ ਵਿੱਚ ਨਾ ਰੱਖੀਏ। ਇਹ ਭੋਲੇ ਭਾਲੇ, ਮਾਸੂਮ, ਬੇਜ਼ੁਬਾਨ, ਰੰਗ ਰੰਗੀਲੇ ਤੇ ਸੁੰਦਰ ਪੰਛੀ ਕੁਦਰਤ ਦੀ ਦੇਣ ਹਨ। ਇੰਨ੍ਹਾਂ ਨੂੰ ਉਡਦੇ ਵੇਖ ਕੇ ਆਨੰਦ ਲਈਏ। ਪੰਛੀ ਤਾਂ ਆਪ ਬੜੇ ਹਿੰਮਤੀ ਹਨ। ਆਪਣਾ ਭੋਜਨ ਆਪ ਲੱਭਦੇ ਹਨ। ਬੱਚਿਆਂ ਵਾਸਤੇ ਘਰ ਬਣਾਉਂਦੇ ਹਨ। ਬੱਚੇ ਪਾਲਦੇ ਹਨ। ਉਨ੍ਹਾਂ ਨੂੰ ਉੱਡਣਾ ਸਿਖਾਉਂਦੇ ਹਨ। ਦੇਖੋ, ਬਿੱਜੜਾ ਬੜਾ ਵਧੀਆ ਕਾਰੀਗਰ ਹੈ। ਉਸਦਾ ਘਰ ਕਿੰਨਾ ਸੁੰਦਰ ਹੁੰਦਾ ਹੈ। ਪਰ ਆਪਾਂ ਫੇਰ ਵੀ ਲੋੜ ਵੇਲ਼ੇ ਉਨ੍ਹਾਂ ਦੀ ਮੱਦਦ ਕਰੀਏ। ਗਰਮੀਆਂ ਵਿੱਚ ਛੱਤ ’ਤੇ ਪਾਣੀ ਰੱਖੀਏ। ਪੰਛੀਆਂ ਲਈ ਚੋਗਾ ਖਿਲਾਰੀਏ। ਕੁੱਝ ਰੁੱਖ ਲਾਈਏ। ਝੁਮਕਾ ਵੇਲ ਲਾਈਏ, ਜਿਸ ਵਿੱਚ ਪੰਛੀ ਆਪਣੇ ਆਲ੍ਹਣੇ ਪਾ ਸਕਣ।

**ਜੋਧ ਸਿੰਘ ਮੋਗਾ**

ਵਿਦਿਆਰਥੀ ਕੋਨਾ:

# ਲੋਹੇ ਦੀ ਕਹਾਣੀ

ਵਾਰੁਨੀ

ਆਪਾਂ ਸਾਰਿਆਂ ਨੇ ਆਪਣੇ ਆਲੇ-ਦੁਆਲੇ ਲੋਹੇ ਦੀਆਂ ਬਣੀਆਂ ਹੋਈਆਂ ਬਹੁਤ ਸਾਰੀਆਂ ਚੀਜ਼ਾਂ ਦੇਖੀਆਂ ਹੋਣਗੀਆਂ। ਗੱਡੀਆਂ, ਰੇਲ ਦੀਆਂ ਪਟੜੀਆਂ, ਰੇਲ ਦੇ ਡੱਬੇ, ਪੁਲ ਵਰਗੀਆਂ ਵੱਡੀਆਂ-ਵੱਡੀਆਂ ਚੀਜ਼ਾਂ ਤੋਂ ਲੈ ਕੇ ਪੇਪਰ ਪਿੰਨ ਅਤੇ ਬਲੇਡ ਵਰਗੀਆਂ ਛੋਟੀਆਂ-ਛੋਟੀਆਂ ਚੀਜ਼ਾਂ, ਹੋਰ ਪਤਾ ਨਹੀਂ ਕਿੰਨੀਆਂ ਹੀ ਅਣਗਿਣਤ ਚੀਜ਼ਾਂ ਲੋਹੇ ਜਾਂ ਫਿਰ ਸਟੀਲ ਤੋਂ ਬਣਦੀਆਂ ਹਨ। ਸਟੀਲ ਜਿਸ ਨੂੰ ਇਸਪਾਤ ਵੀ ਕਹਿੰਦੇ ਹਨ। ਸਟੀਲ ਨੂੰ ਲੋਹੇ ਵਿੱਚ ਹੀ ਕੁੱਝ ਹੋਰ ਤੱਤਾਂ ਨੂੰ ਮਿਲਾਕੇ ਬਣਾਇਆ ਜਾਂਦਾ ਹੈ। ਉਂਝ ਤਾਂ ਮਨੁੱਖ ਦੇ ਸਰੀਰ ਵਿੱਚ ਵੀ ਲੋਹਾ ਪਾਇਆ ਜਾਂਦਾ ਹੈ, ਅਤੇ ਲੋਹੇ ਦੀ ਕਮੀ ਨਾਲ਼ ਮਨੁੱਖ ਬਹੁਤ ਕਮਜ਼ੋਰ ਹੋ ਜਾਂਦਾ ਹੈ। ਪਰ ਅਸੀਂ ਇੱਥੇ ਉਸ ਲੋਹੇ ਦੀ ਗੱਲ ਕਰਾਂਗੇ ਜੋ ਧਾਤੂ ਦੇ ਰੂਪ ਵਿੱਚ ਕੁਦਰਤ ਵਿੱਚ ਪਾਇਆ ਜਾਂਦਾ ਹੈ।



ਲੋਹਾ ਬਹੁਤ ਹੀ ਕੰਮ ਦੀ ਚੀਜ਼ ਹੈ। ਕੀ ਤੁਹਾਨੂੰ ਪਤਾ ਹੈ ? ਕਿ ਲੋਹੇ ਦੀ ਖੋਜ਼ ਇੰਨੀ ਵੱਡੀ ਗੱਲ ਸੀ ਕਿ ਉਸ ਦੀ ਖੋਜ਼ ਦੇ ਬਾਅਦ ਇਤਿਹਾਸ ਵਿੱਚ ਇੱਕ ਪੂਰੇ ਦੌਰ ਨੂੰ "ਲੋਹ ਯੁੱਗ" ਦਾ ਨਾਂ ਦੇ ਦਿੱਤਾ ਗਿਆ। ਇਹ ਅੱਜ ਤੋਂ ਕਰੀਬ ਤਿੰਨ ਹਜ਼ਾਰ ਸਾਲ ਪਹਿਲਾਂ ਦੀ ਗੱਲ ਹੈ।

ਉਂਝ ਤਾਂ ਲੋਹੇ ਦੇ ਬਾਰੇ ਵਿੱਚ ਜਾਨਣ ਲਈ ਬਹੁਤ ਸਾਰੀਆਂ ਦਿਲਚਸਪ ਗੱਲਾਂ ਹਨ। ਪਰ ਅੱਜ ਇੱਥੇ ਆਪਾਂ ਸਿਰਫ਼ ਕੁੱਝ ਹੀ ਵਿਸ਼ਿਆਂ 'ਤੇ ਚਰਚਾ ਕਰਾਂਗੇ।

ਕੀ ਤੁਸੀਂ ਸੋਚ ਸਕਦੇ ਹੋ ਕਿ ਇਤਿਹਾਸ ਵਿੱਚ ਇੱਕ ਅਜਿਹਾ ਸਮਾਂ ਵੀ ਸੀ ਜਦੋਂ ਸੋਨੇ ਤੋਂ ਜਿਆਦਾ ਕੀਮਤ ਲੋਹੇ ਦੀ ਸੀ। ਹਾਂ, ਬੱਚਿਓ, ਪ੍ਰਾਚੀਨ ਕਾਲ ਵਿੱਚ ਕੁੱਝ ਜਾਤੀਆਂ ਦੇ ਲੋਕ ਸੋਨੇ ਤੋਂ ਵੀ ਜਿਆਦਾ ਕੀਮਤੀ ਲੋਹੇ ਨੂੰ ਮੰਨਦੇ ਸੀ। ਲੋਕ ਲੋਹੇ ਦੇ ਗਹਿਣੇ ਵੀ ਪਾਉਂਦੇ ਸੀ ਅਤੇ ਉਸ ਦੌਰ ਵਿੱਚ ਕੇਵਲ ਅਮੀਰ ਲੋਕ ਹੀ ਲੋਹੇ ਦੇ ਗਹਿਣੇ ਪਾਉਂਦੇ ਸੀ। ਪ੍ਰਾਚੀਨ ਰੋਮ ਵਿੱਚ ਤਾਂ ਵਿਆਹ ਦੀਆਂ ਮੁੰਦਰੀਆਂ ਵੀ ਲੋਹੇ ਦੀਆਂ ਬਣੀਆਂ ਹੁੰਦੀਆਂ ਸੀ। ਅੱਜ ਸਾਨੂੰ ਇਹ ਸੋਚਣ ਵਿੱਚ ਅਜੀਬ ਲੱਗ ਸਕਦਾ ਹੈ ਕਿਉਂਕਿ ਅੱਜ ਬਾਜ਼ਾਰ ਵਿੱਚ ਸੋਨੇ ਦੇ ਅੱਗੇ ਲੋਹੇ ਦੀ ਕੀਮਤ ਕੁੱਝ ਵੀ ਨਹੀਂ ਹੈ। ਇਹ ਅਲੱਗ ਗੱਲ ਹੈ ਕਿ ਜੇ ਮਨੁੱਖ ਦੇ ਲਈ ਵਰਤੋਂ ਦੀ ਗੱਲ ਕਰੀਏ ਤਾਂ ਲੋਹੇ ਦੇ ਅੱਗੇ ਸੋਨਾ ਕਦੇ ਵੀ ਮੁਕਾਬਲਾ ਨਹੀਂ ਕਰ ਸਕਦਾ। ਪਰ ਇੰਝ ਕਿਉਂ ਹੁੰਦਾ ਕਿ ਕੁੱਝ ਚੀਜ਼ਾਂ ਜਿਆਦਾ ਕੀਮਤੀ ਹੁੰਦੀਆਂ ਹਨ ਅਤੇ ਕੁੱਝ ਘੱਟ ਅਤੇ ਇਹ ਤਹਿ ਕਿਵੇਂ ਹੁੰਦਾ ਹੈ ? ਇਸ ਨੂੰ ਤਹਿ ਕੌਣ ਕਰਦਾ ਹੈ ? ਇਹ ਵੀ ਇੱਕ ਦਿਲਚਸਪ ਸਵਾਲ ਹੈ। ਤੁਸੀਂ ਇਸ ਬਾਰੇ ਜ਼ਰੂਰ ਸੋਚਿਓ ਅਤੇ ਅਸੀਂ ਇਸ ਬਾਰੇ ਅੱਗੇ ਕਦੇ ਫਿਰ ਚਰਚਾ ਕਰਾਂਗੇ। ਹੁਣ ਤੱਕ ਕੇਵਲ ਇਹੀ ਕਿਹਾ ਜਾ ਸਕਦਾ ਹੈ ਕਿ ਪ੍ਰਾਚੀਨ ਸਮੇਂ ਵਿੱਚ ਲੋਹੇ ਦੀ ਉਪਲਬਧੀ ਘੱਟ ਸੀ ਅਤੇ ਇਸ ਦੀ ਜ਼ਰੂਰਤ ਜਿਆਦਾ ਸੀ। ਇਸ ਲਈ ਵੀ ਲੋਹਾ ਸਮਾਜ ਵਿੱਚ ਜਿਆਦਾ ਮਹੱਤਵਪੂਰਨ ਸਥਾਨ ਰੱਖਦਾ ਸੀ।

ਇੱਕ ਇਤਿਹਾਸਕ ਦਸਤਾਵੇਜ਼ ਵਿੱਚ ਦਰਜ਼ ਇੱਕ ਕਹਾਣੀ ਤੋਂ ਸਾਨੂੰ ਹਜ਼ਾਰਾਂ ਸਾਲ ਪਹਿਲਾਂ ਲੋਹੇ ਦੇ ਮਹੱਤਵ ਦੇ ਬਾਰੇ ਵਿੱਚ ਪਤਾ ਲੱਗਦਾ ਹੈ। ਇੱਕ ਵਾਰ ਮਿਸਰ ਦੇਸ਼ ਦਾ ਇੱਕ ਰਾਜਾ ਜਿਸ ਨੂੰ ਫੈਰਾਉਨ ਕਿਹਾ ਜਾਂਦਾ ਸੀ, ਨੇ ਹਿੱਤੀ ਕਬੀਲੇ ਦੇ ਰਾਜੇ ਨੂੰ ਲੋਹਾ ਭੇਜਣ ਦੀ ਬੇਨਤੀ ਕੀਤੀ। ਬਦਲੇ ਵਿੱਚ ਉਹ ਜਿੰਨਾਂ ਚਾਹੇ ਮਰਜ਼ੀ ਸੋਨਾ ਲੈ ਸਕਦਾ ਸੀ। ਫੈਰਾਉਨ ਨੇ ਕਿਹਾ ਕਿ "ਉਸ ਕੋਲ਼ ਐਨਾ ਸੋਨਾ ਹੈ, ਜਿੰਨੀ ਰੇਗਿਸਤਾਨ ਵਿੱਚ ਰੇਤ।" ਅਤੇ ਉਹ ਸਾਰਾ ਸੋਨਾ ਲੋਹੇ ਦੇ ਬਦਲੇ ਦੇਣ ਲਈ ਤਿਆਰ ਸੀ। ਲੋਹਾ ਪਹਿਲਾਂ ਐਨਾ ਕੀਮਤੀ ਸੀ ਕਿ ਪ੍ਰਚੀਨ ਅਸੀਰੀਆ ਵਿੱਚ ਅੱਠਵੀਂ ਸ਼ਤਾਬਦੀ ਈ.ਪੂ. ਦੇ ਸ਼ਕਤੀਸ਼ਾਲੀ ਰਾਜਾ ਸਾਰਗੋਨ ਦੂਜਾ ਦੇ ਮਹਿਲ ਦੀ ਖੁਦਾਈ ਵਿੱਚ ਖੋਜ਼ਕਰਤਾਵਾਂ ਨੂੰ ਲੋਹੇ ਦਾ ਇੱਕ ਖਜ਼ਾਨਾ ਮਿਲਿਆ ਜਿਸ ਵਿੱਚ ਇਕ ਘਰ ਵਿੱਚ ਕਰੀਬ ਦੋ ਸੋ ਟਨ ਲੋਹੇ ਦੀਆਂ ਵਸਤੂਆਂ ਮਿਲੀਆਂ ਅਤੇ ਉੱਥੇ ਹੀ ਲੋਹੇ ਦੇ ਵੱਡੇ-ਵੱਡੇ ਗੋਲ਼ੇ ਵੀ ਮਿਲੇ ਸਨ।

ਇੱਕ ਸਮੇਂ ਤੱਕ ਲੋਹੇ ਨੂੰ ਜ਼ਿਆਦਾ ਕੀਮਤੀ ਇਸ ਲਈ ਮੰਨਿਆ ਜਾਂਦਾ ਸੀ ਕਿਉਂਕਿ ਇਸ ਦੀ ਵਰਤੋਂ ਸਾਰੀਆਂ ਚੀਜ਼ਾਂ ਵਿੱਚ ਹੁੰਦੀ ਸੀ ਅਤੇ ਇਹ ਸ਼ੁੱਧ ਰੂਪ ਵਿੱਚ ਧਰਤੀ ਉੱਤੇ ਉਪਲਬਧ ਨਹੀਂ ਸੀ। ਇੰਝ ਮੰਨਿਆ ਜਾਂਦਾ ਹੈ ਕਿ ਮਨੁੱਖ ਨੂੰ ਪਹਿਲੀ ਵਾਰ ਜੋ ਲੋਹਾ ਮਿਲਿਆ ਸੀ ਉਹ ਬ੍ਰਹਿਮੰਡ ਵਿੱਚੋਂ ਡਿੱਗਣ ਵਾਲੇ ਉਲਕਾ ਪਿੰਡਾਂ ਤੋਂ ਪ੍ਰਾਪਤ ਹੋਇਆ। ਧਰਤੀ ਦੀ ਸਤਾ 'ਤੇ ਹਰ ਸਾਲ ਲੱਖਾਂ ਟਨ ਵਜ਼ਨ ਵਾਲੇ ਉਲਕਾ ਪਿੰਡ ਡਿੱਗਦੇ ਹਨ ਜਿਸ ਦੇ ਅੰਦਰ **ਬਾਕੀ ਪੰਨਾ 37 'ਤੇ**

ਵਿਦਿਆਰਥੀ ਕੋਨਾ:

# ਮਾਂ ਦਾ ਖ਼ਤ: ਆਪਣੇ ਬਾਲ ਦੇ ਨਾਂ

**ਮਲਿਕਾ ਮੰਡ**

ਹਾਲੇ ਤੂੰ ਏਨਾ ਨਿੱਕਾ ਜਿਹਾ ਏਂ, ਪਰ ਫਿਰ ਵੀ ਬਹੁਤ ਬੀਬਾ। ਸਬਰ ਸੰਤੋਖ ਤੇ ਹੌਂਸਲੇ ਵਾਲਾ ਹੈ। ਪਰ ਮੈਂ ਚਾਹੁੰਨੀ ਆਂ ਕਿ ਤੂੰ ਵੱਡਾ ਹੋ ਕੇ ਹੋਰ ਵੀ ਸੁਘੜ ਸਿਆਣਾ ਬਣੇ। ਤੂੰ ਬਹੁਤ ਪੜ੍ਹੇ ਮੇਰੇ ਤੋਂ ਵੀ ਜ਼ਿਆਦਾ ਪੜ੍ਹੇ । ਕਾਸ਼ ਤੈਨੂੰ ਵੀ ਕਿਤਾਬਾਂ ਨਾਲ ਮੇਰੇ ਵਾਂਗ ਹੀ ਇਸ਼ਕ ਹੋ ਜਾਏ । ਤੂੰ ਪਿਆਰ ਨੂੰ ਮਹਿਸੂਸ ਕਰਨਾ, ਉਹਦੀ ਕਦਰ ਕਰਨਾ ਤੇ ਉਹਨੂੰ ਖੁੱਲ੍ਹੇ ਦਿਲ ਨਾਲ ਆਪਣੇ ਆਲੇ ਦੁਆਲੇ ਵੰਡਣਾ ਸਿੱਖੇ ।

ਮੇਰੇ ਬੱਚੇ ਤੂੰ ਇਹ ਸਿੱਖੀ ਕਿ ਚੰਗਿਆਈ ਤੋਂ ਵੱਧ ਸੋਹਣਾ ਹੋਰ ਕੁਝ ਨਹੀਂ ਹੁੰਦਾ। ਜੋ ਇਨਸਾਨ ਚੰਗਾ ਹੁੰਦਾ ਚੰਗੇ ਕੰਮ ਕਰਦਾ, ਉਹੀ ਸਾਨੂੰ ਸੋਹਣਾ ਲੱਗਦਾ ਤੇ ਇੱਕ ਚੰਗਾ ਦਿਲ ਇਸ ਦੁਨੀਆਂ ਦੀ ਸਭ ਤੋਂ ਕੀਮਤੀ ਸ਼ੈਅ ਹੁੰਦੀ ਹੈ। ਤੂੰ ਇਹ ਸਮਝੀ ਕਿ ਨਿਮਰਤਾ, ਧੀਰਜ , ਸਾਦਗੀ, ਹਲੀਮੀ ਤੇ ਸੁਹਿਰਦਤਾ ਹੀ ਇਨਸਾਨ ਦੇ ਅਸਲੀ ਗਹਿਣੇ ਹੁੰਦੇ ਨੇ। ਸੁਹੱਪਣ ਸਰੀਰ ਦਾ ਨਹੀਂ ਬਲਕਿ ਮਨ ਦਾ, ਵਿਚਾਰਾਂ ਦਾ ਹੁੰਦਾ। ਉੱਚੇ ਸੁੱਚੇ ਵਿਚਾਰਾਂ ਤੇ ਚੰਗੇ ਕੰਮ ਵਾਲਾ ਬੰਦਾ ਹੀ ਦੁਨੀਆਂ ਵਿੱਚ ਅਸਲੀ ਅਰਥਾਂ ਵਿੱਚ ਖੂਬਸੂਰਤ ਕਹਾ ਸਕਦਾ।

ਔਖੇ ਤੋਂ ਔਖੇ ਹਾਲਾਤਾਂ ਵਿਚ ਵੀ ਸਹਿਜ ਤੇ ਸੰਜਮ ਦਾ ਪੱਲਾ ਨਾ ਛੱਡੀ। ਤੂੰ ਅਣਖੀ ਤੇ ਸਵੈਮਾਨੀ ਬਣੀ। ਪਰ ਅਣਖ ਤੇ ਹੰਕਾਰ ਦੇ ਵਿਚਕਾਰ ਦੇ ਫਰਕ ਨੂੰ ਨਾ ਭੁੱਲੀ। ਇਹ ਯਾਦ ਰੱਖੀਂ ਕਿ ਪੈਸਾ ਸਿਰਫ਼ ਜ਼ਿੰਦਗੀ ਦੀਆਂ ਲੋੜਾਂ ਪੂਰੀਆਂ ਕਰਨ ਲਈ ਜ਼ਰੂਰੀ ਹੈ। ਇਹਦੇ ਨਾਲ ਤੁਰ ਆਉਂਦੀਆਂ ਸਵਾਰਥ, ਹੰਕਾਰ ਤੇ ਲਾਲਚ ਵਰਗੀਆਂ ਅਲਾਮਤਾਂ ਤੋਂ ਸੁਚੇਤ ਰਹੀ ।

ਜਿਨ੍ਹਾਂ ਨੂੰ ਜ਼ਿੰਦਗੀ ਨੇ ਘੱਟ ਦਿੱਤਾ ਹੈ, ਅਸਾਵੀਂ ਵੰਡ ਦੇ ਮਾਰੇ ਉਨ੍ਹਾਂ ਲੋਕਾਂ ਲਈ ਤੂੰ ਆਪਣੇ ਦਾਦੇ ਵਾਂਗ ਪਰਉਪਕਾਰੀ ਬਣੀ। ਸਹੀ ਗੱਲ ’ਤੇ ਅੜਨਾ ਤੇ ਸਹੀ ਲਈ ਲੜਨ ਦਾ ਸਿਰੜ ਅਤੇ ਜੁਝਾਰੂਪਨ ਤੂੰ ਆਪਣੇ ਨਾਨੇ ਤੋਂ ਸਿੱਖੀ। ਤੂੰ ਆਪਣੇ ਕੰਮ, ਰਿਸ਼ਤਿਆਂ ਤੇ ਆਪਣੀ ਜ਼ਮੀਰ ਪ੍ਰਤੀ ਇਮਾਨਦਾਰ ਬਣੀ ਕਿਉਂਕਿ ਇਮਾਨਦਾਰ ਬੰਦਾ ਹੀ ਇਸ ਦੁਨੀਆਂ ਵਿੱਚ ਸਿਰ ਉੱਚਾ ਚੁੱਕ ਕੇ ਜਿਉਂ ਸਕਦਾ ਹੈ। ਤੂੰ ਤਰਕ ਨਾਲ ਆਪਣੀ ਗੱਲ ਕਹਿਣ ਦੀ ਜਾਚ ਸਿੱਖੀ। ਸਵੈ ਪੜਚੋਲ ਕਰਨ ਤੇ ਆਪਣੀਆਂ ਗਲਤੀਆਂ ਤੋਂ ਸਿੱਖਣ ਦੀ ਆਦਤ ਪਾਈ, ਤੂੰ ਹਮੇਸ਼ਾ ਆਪਣੇ ਦਿਲ ਦੀ ਆਵਾਜ਼ ਸੁਣੀ ਤੇ ਉਹਦੀ ਗੱਲ ਹੀ ਮੰਨੀ ।

ਮੇਰੇ ਬੱਚੇ, ਤੂੰ ਧਰਮ ਤੇ ਫਿਰਕੂਪੁਣੇ ਵਿੱਚ ਫ਼ਰਕ ਕਰਨਾ ਸਿੱਖੀ। ਨਾ ਸਿਰਫ਼ ਇਨਸਾਨਾਂ ਬਲਕਿ ਸਾਰੀ ਸ੍ਰਿਸ਼ਟੀ ਦੇ ਕੁੱਲ ਜੀਵ ਜੰਤੂ, ਰੁੱਖਾਂ, ਬੂਟਿਆਂ ਤੇ ਸਾਰੀ ਧਰਤੀ ਲਈ ਪਿਆਰ, ਭਾਈਚਾਰੇ ਤੇ ਬਰਾਬਰਤਾ ਵਾਲੇ ਵਿਹਾਰ ਨੂੰ ਹੀ ਤੂੰ ਅਸਲੀ ਧਰਮ ਸਮਝੀ। ਤੂੰ ਇਹ ਜਾਣੀ ਕਿ ਪਿਆਰ ਇਸ ਦੁਨੀਆਂ ਦੀ ਸਭ ਤੋਂ ਤਾਕਤਵਰ ਚੀਜ਼ ਹੁੰਦੀ ਹੈ, ਜਿਸ ਨਾਲ ਨਫ਼ਰਤ ਨੂੰ ਵੀ ਜਿੱਤਿਆ ਜਾ ਸਕਦਾ ਹੈ। ਕੁਦਰਤ ਨੂੰ ਪਛਾਣੀ, ਇਹਦੇ ਸੰਗੀਤ ਨੂੰ ਮਾਨਣਾ ਸਿੱਖੀ, ਹੋ ਸਕੇ ਤਾਂ ਇਹਦੇ ਵਾਂਗ ਸਹਿਜ ਹੋਣ ਦੀ ਕੋਸ਼ਿਸ਼ ਕਰੀਂ ।

ਜਿਸ ਧਰਤੀ ਮਾਂ ਤੋਂ ਆਪਾਂ ਸਾਰੇ ਪੈਦਾ ਹੋਏ ਹਾਂ ਉਹਦੇ ਵੱਲ ਆਪਣੀ ਜ਼ਿੰਮੇਵਾਰੀ ਨੂੰ ਸਮਝੀ, ਆਪਣੇ ਮੁਲਕ ਦੇ ਨਾਲ ਨਾਲ ਧਰਤੀ ਮਾਂ ਦੀ ਵੀ ਇੱਜਤ ਕਰਨਾ ਸਿੱਖੀ। ਤੂੰ ਇਹ ਸਿੱਖੀ ਕਿ ਆਦਰਸ਼ਾਂ ਤੋਂ ਬਗੈਰ ਜਿਉਣਾ ਬੇਮਾਅਨੇ ਹੁੰਦਾ ਹੈ। ਮੇਰੇ ਬੱਚੇ, ਤੂੰ ਦੁਨੀਆਂ ਦੀਆਂ ਹੋਰ ਬੋਲੀਆਂ ਵੀ ਸਿੱਖੀ। ਸਭ ਬੋਲੀਆਂ ਦਾ ਸਤਿਕਾਰ ਕਰੀਂ ਪਰ ਆਪਣੀ ਮਾਂ ਬੋਲੀ ’ਤੇ ਹਮੇਸ਼ਾ ਨਾਜ਼ ਕਰੀ।

ਤੂੰ ਆਪਣੀ ਸਦੀਆਂ ਪੁਰਾਣੀ ਮਾਣਯੋਗ ਵਿਰਾਸਤ ਤੋਂ ਸੇਧ ਲਈ ਤੇ ਉਹਦਾ ਕਾਬਲ ਵਾਰਸ ਬਣੀ। ਤੇਰੇ ਤਾਂ ਨਾਂ ਵਿੱਚ ਹੀ ਫਤਿਹ ਹੈ ਪਰ ਜੇ ਕਦੇ ਜ਼ਿੰਦਗੀ ਵਿੱਚ ਹਾਰ ਵੀ ਜਾਏ ਤਾਂ ਹਾਰ ਨੂੰ ਬਰਦਾਸ਼ਤ ਕਰਨਾ ਸਿੱਖੀ। ਸ਼ਾਲਾ, ਜ਼ਿੰਦਗੀ ਵਿੱਚ ਸਫ਼ਲਤਾਵਾਂ ਹਾਸਲ ਕਰਦੇ ਹੋਏ ਵੀ ਤੇਰੇ ਪੈਰ ਧਰਤੀ ਉੱਪਰ ਟਿਕੇ ਰਹਿਣ। ਮੇਰੇ ਬੱਚੇ, ਭਾਵੇਂ ਕੁਝ ਵੀ ਹੋ ਜਾਏ ਤੂੰ ਜ਼ਿੰਦਗੀ ਦੀਆਂ ਔਖਿਆਈਆਂ ਦਾ ਸਾਹਮਣਾ ਕਰਦੇ ਹੋਏ ਵੀ ਆਪਣੇ ਅੰਦਰਲੀ ਜ਼ਿੰਦਾਦਿਲੀ, ਇਨਸਾਨੀਅਤ ਦੀ ਪਾਕੀਜ਼ਗੀ ਤੇ ਬਚਪਨ ਨੂੰ ਬਚਾਈ ਰੱਖੀਂ, ਇਹਦੀ ਰਾਖੀ ਕਰੀਂ।

## ਚੰਨ ਤਾਰੇ

ਜੱਗ ਰੁਸ਼ਨਾਉਂਦੇ ਨੇ ਚੰਨ ਤਾਰੇ,
ਲਗਦੇ ਸਭ ਨੂੰ ਬਹੁਤ ਪਿਆਰੇ।
ਖੋਜਾਂ ਕਰ ਸੱਚ ਦੱਸਦੇ ਵਿਗਿਆਨੀ,
ਕਰਨ ਸੁਖਾਲ਼ਾ ਜੀਵਨ ਸਚਿਆਰੇ।
ਗਿਆਨ ਨੇ ਕਰਨਾ ਦੂਰ ਹਨੇਰਾ,
ਹੋ ਜਾਣੀ ਰੁਸ਼ਨਾਈ ਪਾਸੇ ਚਾਰੇ।
ਨਾਲ ਮਿਹਨਤਾਂ ਮਿਲਣੀ ਮੰਜ਼ਿਲ,
ਪੂਰੇ ਹੋ ਜਾਣੇ ਆਖਰ ਸੁਪਨੇ ਸਾਰੇ।

# ਵਿਦਿਆਰਥੀ ਖ਼ੁਦਕੁਸ਼ੀਆਂ



-ਡਾ. ਅਰੁਣ ਮਿੱਤਰਾ

ਇੰਜਨੀਅਰਿੰਗ ਅਤੇ ਮੈਡੀਸਨ ਵਰਗੇ ਉੱਚ ਸਿੱਖਿਆ ਕੋਰਸਾਂ ਵਿੱਚ ਦਾਖ਼ਲੇ ਲਈ ਕੋਚਿੰਗ ਪ੍ਰਾਪਤ ਕਰਨ ਦੇ ਚਾਹਵਾਨਾਂ ਲਈ ਇੱਕ ਸੁਪਨੇ ਦੀ ਮੰਜ਼ਿਲ, ਭਾਵ ਰਾਜਸਥਾਨ ਦੇ ਸ਼ਹਿਰ ਕੋਟਾ ਵਿੱਚ ਪੜ੍ਹਨ ਗਏ ਵਿਦਿਆਰਥੀਆਂ ਦੁਆਰਾ ਖ਼ੁਦਕੁਸ਼ੀਆਂ ਦੀਆਂ ਖ਼ਬਰਾਂ ਬਹੁਤ ਪ੍ਰੇਸ਼ਾਨ ਕਰਨ ਵਾਲੀਆਂ ਹਨ। ਇਹ ਵਿਦਿਆਰਥੀ ਅਗਲੀ ਪੀੜ੍ਹੀ ਹਨ ਜਿਨ੍ਹਾਂ ਨੇ ਸਾਡੇ ਦੇਸ਼ ਦਾ ਭਵਿੱਖ ਬਣਾਉਣਾ ਹੈ। ਇਸ ਕੋਮਲ ਉਮਰ ਵਿੱਚ ਉਨ੍ਹਾਂ ਦੀ ਜ਼ਿੰਦਗੀ ਦਾ ਅੰਤ ਉਨ੍ਹਾਂ ਮਾਪਿਆਂ, ਜਿਨ੍ਹਾਂ ਨੇ ਆਪਣੇ ਬੱਚਿਆਂ ਨੂੰ ਪਿਆਰ ਅਤੇ ਚਾਅ ਨਾਲ ਪਾਲਿਆ ਹੈ, ਦੇ ਦਿਲ ਨੂੰ ਚੂਰ-ਚੂਰ ਕਰਨ ਵਾਲੀ ਗੱਲ ਹੈ। ਇਸ ਨਾ ਪੂਰੇ ਜਾ ਸਕਣ ਵਾਲੇ ਘਾਟੇ ਨਾਲ ਉਹ ਪੂਰੀ ਤਰ੍ਹਾਂ ਟੁੱਟ ਜਾਂਦੇ ਹਨ। ਅਜਿਹੇ ਹਾਲਾਤ ਵਿੱਚ ਮਾਪਿਆਂ ਅਤੇ ਹੋਰ ਪਰਿਵਾਰਕ ਮੈਂਬਰਾਂ ਵਿੱਚ ਖ਼ਤਰਨਾਕ ਮਨੋਵਿਗਿਆਨਕ ਅਤੇ ਸਰੀਰਕ ਰੋਗ ਵਿਕਸਿਤ ਹੋਣ ਦੀ ਸੰਭਾਵਨਾ ਰਹਿੰਦੀ ਹੈ। ਇਹ ਘਟਨਾਵਾਂ ਸਮਾਜ ਲਈ ਸਮੁੱਚੇ ਮੁੱਦੇ ਦੀ ਡੂੰਘਾਈ ਨਾਲ ਜਾਂਚ ਕਰਨ, ਅਤੇ ਕਾਰਨਾਂ ਅਤੇ ਉਪਾਵਾਂ ਦਾ ਪਤਾ ਲਗਾਉਣ ਦੀ ਚੇਤਾਵਨੀ ਵੀ ਹਨ।

> ਭਵਿੱਖ ਦੀਆਂ ਸਿੱਖਿਆ ਯੋਜਨਾਵਾਂ ਦਾ ਫ਼ੈਸਲਾ ਕਰਦੇ ਸਮੇਂ ਬਾਜ਼ਾਰੀ ਸ਼ਕਤੀਆਂ ਦੇ ਦਬਾਅ ਨਾਲੋਂ ਵਿਦਿਆਰਥੀਆਂ ਦੀ ਯੋਗਤਾ ਨੂੰ ਧਿਆਨ ਵਿੱਚ ਰੱਖਿਆ ਜਾਵੇ। ਇਸ ਕੰਮ ਵਿੱਚ ਮਨੋਵਿਗਿਆਨਕ ਸਲਾਹਕਾਰ ਲਾਭਦਾਇਕ ਕੰਮ ਕਰ ਸਕਦੇ ਹਨ। ਵਿਦਿਆਰਥੀਆਂ ਨੂੰ ਸਿਹਤ ਬਾਰੇ ਲਗਾਤਾਰ ਸਲਾਹ ਦਿੱਤੀ ਜਾਣੀ ਚਾਹੀਦੀ ਹੈ, ਅਤੇ ਮਨੋਰੰਜਨ ਅਤੇ ਪਾਠਕ੍ਰਮ ਤੋਂ ਬਾਹਰ ਦੀਆਂ ਗਤੀਵਿਧੀਆਂ ਵਿੱਚ ਸ਼ਾਮਲ ਹੋਣ ਲਈ ਉਤਸ਼ਾਹਿਤ ਕੀਤਾ ਜਾਣਾ ਚਾਹੀਦਾ ਹੈ।

ਨੈਸ਼ਨਲ ਕ੍ਰਾਈਮ ਰਿਪੋਰਟ ਬਿਊਰੋ ਦੇ ਅੰਕੜਿਆਂ ਅਨੁਸਾਰ, "ਮਨੀ ਕੰਟਰੋਲ" ਵਿੱਚ ਪ੍ਰਕਾਸ਼ਿਤ ਇੱਕ ਰਿਪੋਰਟ ਮੁਤਾਬਕ ਪਿਛਲੇ ਦਹਾਕੇ ਦੌਰਾਨ ਖ਼ੁਦਕੁਸ਼ੀ ਕਰਨ ਵਾਲੇ ਵਿਦਿਆਰਥੀਆਂ ਦੀ ਗਿਣਤੀ ਵਿੱਚ 70% ਦਾ ਵਾਧਾ ਹੋਇਆ ਹੈ। ਭਾਰਤ ਵਿੱਚ ਖ਼ੁਦਕੁਸ਼ੀ ਕਰਨ ਵਾਲੇ ਵਿਦਿਆਰਥੀਆਂ ਦੀ ਗਿਣਤੀ 10 ਸਾਲਾਂ ਵਿੱਚ ਕੁੱਲ ਆਤਮਹੱਤਿਆ ਸਬੰਧਤ ਮੌਤਾਂ ਦੇ 5.7% ਤੋਂ ਵਧ ਕੇ 8% ਹੋ ਗਈ ਹੈ, ਜੋ ਕਿ 2011 ਵਿੱਚ 7696 ਤੋਂ 2021 ਵਿੱਚ ਵਧ ਕੇ 13089 ਹੈ। ਇਹ ਇੱਕ ਦਹਾਕੇ ਵਿੱਚ ਲਗਭਗ 70% ਵਾਧਾ ਹੈ।

ਅਜੋਕੇ ਸਮੇਂ ਵਿੱਚ ਗਲਾ ਕੱਟ ਮੁਕਾਬਲਿਆਂ ਵਿੱਚ ਵਧੀਆ ਸਕੋਰ ਅਤੇ ਉੱਚ ਮੈਰਿਟ ਹਾਸਲ ਕਰਨ ਦੀ ਪਾਗਲਾਨਾ ਦੌੜ ਲੱਗੀ ਹੋਈ ਹੈ। ਐਮ.ਸੀ.ਕਿਊ. (ਬਹੁਤੀਆਂ ਚੋਣਾਂ ਵਾਲੇ ਸਵਾਲ) ਕਿਸਮ ਦੀਆਂ ਪ੍ਰੀਖਿਆਵਾਂ, ਕਿਸੇ ਦੇ ਗਿਆਨ ਦੀ ਜਾਂਚ ਕਰਨ ਲਈ ਰੁਟੀਨ ਬਣ ਗਈਆਂ ਹਨ। ਸਿੱਖਿਆ ਦਾ ਉਦੇਸ਼ ਨੈਤਿਕ ਕਦਰਾਂ-ਕੀਮਤਾਂ ਅਤੇ ਸਮਾਜਿਕ ਸਰੋਕਾਰਾਂ ਨਾਲ ਚੰਗੇ ਨਾਗਰਿਕ ਤਿਆਰ ਕਰਨਾ ਹੈ। ਵਧ ਰਹੇ ਉਪਭੋਗਤਾਵਾਦੀ ਸੱਭਿਆਚਾਰ ਵਿੱਚ ਇਹ ਬਦਲ ਗਿਆ ਹੈ ਅਤੇ ਇੱਕ ਵਿਅਕਤੀ ਦੀ ਸਫਲਤਾ ਨੂੰ ਵੱਕਾਰੀ ਸੰਸਥਾਵਾਂ ਵਿੱਚ ਦਾਖ਼ਲੇ ਅਤੇ ਇੱਕ ਐਸੇ ਕਰੀਅਰ ਦੁਆਰਾ ਮਾਪਿਆ ਜਾਂਦਾ ਹੈ ਜੋ ਕਿ ਭਾਰੀ ਮੁਨਾਫ਼ੇ ਨੂੰ ਯਕੀਨੀ ਬਣਾਉਂਦਾ ਹੋਵੇ। ਇਸ ਧਾਰਨਾ ਨੇ ਸਮਾਜਿਕ ਗਿਆਨ ਦੇ ਅਧਿਐਨ ਦਾ ਰੁਝਾਨ ਘਟਾਇਆ ਹੈ। ਨਤੀਜੇ ਵਜੋਂ ਅਜੋਕੀ ਪੀੜ੍ਹੀ ਦੀ ਵੱਡੀ ਗਿਣਤੀ ਇਤਿਹਾਸ, ਨਾਗਰਿਕ ਸ਼ਾਸਤਰ, ਰਾਜਨੀਤੀ ਸ਼ਾਸਤਰ ਅਤੇ ਅਰਥ ਸ਼ਾਸਤਰ ਆਦਿ ਦੀ ਜਾਣਕਾਰੀ ਤੋਂ ਸੱਖਣੀ ਹੈ। ਉਨ੍ਹਾਂ 'ਤੇ ਸੋਸ਼ਲ ਮੀਡੀਆ ਤੋਂ ਪ੍ਰਾਪਤ ਜਾਣਕਾਰੀ ਦਾ ਬਹੁਤ ਜ਼ਿਆਦਾ ਪ੍ਰਭਾਵ ਹੈ ਅਤੇ ਬਹੁਤ ਸਾਰੇ ਨੌਜਵਾਨ ਇਸ ਨੂੰ ਪੂਰਨ ਸੱਚਾਈ ਮੰਨਦੇ ਹਨ। ਇਹ ਵਿਸ਼ਲੇਸ਼ਣਾਤਮਕ ਸਮਰੱਥਾਵਾਂ ਨੂੰ ਪ੍ਰਭਾਵਿਤ ਕਰਦਾ ਹੈ। ਆਨਲਾਈਨ/ਵਰਚੂਅਲ ਕੰਮ ਵਿੱਚ ਬਹੁਤ ਜ਼ਿਆਦਾ ਸ਼ਮੂਲੀਅਤ ਨੇ ਲੋਕਾਂ ਨਾਲ ਉਹਨਾਂ ਦੀ ਗੱਲਬਾਤ ਕਰਨ ਦੇ ਰੁਝਾਨ ਨੂੰ ਬਹੁਤ ਘਟਾ ਦਿੱਤਾ ਹੈ। ਇਸ ਨਾਲ ਸ਼ਖ਼ਸੀਅਤ ਦੇ ਵਿਕਾਸ 'ਤੇ ਮਾੜਾ ਪ੍ਰਭਾਵ ਪੈਂਦਾ ਹੈ ਅਤੇ ਸਮੂਹਿਕ ਚਰਚਾ ਦੇ ਰਾਹੀਂ ਫ਼ੈਸਲਾ ਲੈਣ ਵਿੱਚ ਕਮੀ ਆਉਂਦੀ ਹੈ। ਬਹੁਤ ਜ਼ਿਆਦਾ ਵੱਡੀਆਂ-ਵੱਡੀਆਂ ਰਕਮਾਂ ਵਸੂਲਣ ਦੇ ਬਾਵਜੂਦ ਕੋਚਿੰਗ ਕੇਂਦਰ ਦੇ ਚਮਕਦਾਰ ਇਸ਼ਤਿਹਾਰ ਪ੍ਰਭਾਵਸ਼ਾਲੀ ਪ੍ਰਭਾਵ ਛੱਡਦੇ ਹਨ।

ਇੱਕ ਸਮਾਂ ਸੀ ਜਦੋਂ ਵਿਦਿਆਰਥੀ ਸਮੂਹਾਂ ਵਿੱਚ ਕਈ ਮੁੱਦਿਆਂ 'ਤੇ ਚਰਚਾ ਕਰਦੇ ਸਨ ਅਤੇ ਇੱਕ ਸਮੂਹਿਕ ਬੁੱਧੀ ਬਣਾਉਂਦੇ ਸਨ। 40 ਸਾਲ ਪਹਿਲਾਂ ਦੇ ਮੁਕਾਬਲੇ, ਹੁਣ ਸ਼ਾਇਦ ਹੀ ਕੋਈ ਵਿਦਿਆਰਥੀ ਅੰਦੋਲਨ ਹੋਵੇ ਜਦੋਂ

ਵਿਦਿਆਰਥੀ ਜਥੇਬੰਦੀਆਂ ਟਿਊਸ਼ਨ ਫੀਸਾਂ, ਬੱਸ ਤੇ ਰੇਲ ਦੇ ਕਿਰਾਏ, ਵਿਦਿਆਰਥੀਆਂ ਲਈ ਸਫ਼ਰੀ ਪਾਸਾਂ ਵਿੱਚ ਵਾਧੇ ਤੇ ਆਪਣੇ ਸਕੂਲ ਜਾਂ ਕਾਲਜ ਵਿੱਚ ਬੁਨਿਆਦੀ ਢਾਂਚੇ ਦੇ ਸੁਧਾਰ ਨੂੰ ਲੈ ਕੇ ਪ੍ਰਤੀਕਿਰਿਆ ਕਰਦੀਆਂ ਹੋਣ। ਕੁੱਝ ਸਮਾਂ ਪਹਿਲਾਂ ਵਿਦਿਆਰਥੀ ਜਥੇਬੰਦੀਆਂ ਦੁਆਰਾ ਸਿੱਖਿਆ ਨੀਤੀ, ਨੌਕਰੀਆਂ ਦੇ ਮੌਕੇ, ਸਮਾਜਿਕ ਸਦਭਾਵਨਾ, ਲਿੰਗ ਸਮਾਨਤਾ ਆਦਿ ’ਤੇ ਬਹਿਸ ਆਦਿ ਕਰਵਾਉਣ ਦਾ ਰੁਝਾਨ ਸੀ। ਹੁਣ ਇਹ ਬਹੁਤ ਘੱਟ ਦੇਖਣ ਨੂੰ ਮਿਲਦਾ ਹੈ।

ਸਰੀਰਕ ਗਤੀਵਿਧੀਆਂ ਦੀ ਘਾਟ ਨੇ ਸਥਿਤੀ ਨੂੰ ਹੋਰ ਵਿਗਾੜਿਆ ਹੈ। ਮੱਧ ਅਤੇ ਉੱਚ ਮੱਧ ਵਰਗ ਦੇ ਜ਼ਿਆਦਾਤਰ ਵਿਦਿਆਰਥੀ ਘਰ ਵਿੱਚ ਲਾਡ-ਪਿਆਰ ਨਾਲ ਪਾਲੇ ਹੁੰਦੇ ਹਨ, ਬਾਹਰ ਜਾਣ ਤੋਂ ਬਾਅਦ ਉਹ ਗੱਲ-ਵੱਢੂ ਮੁਕਾਬਲੇ ਦੇ ਤਣਾਅ ਨੂੰ ਸਹਿਣ ਵਿੱਚ ਅਸਮਰੱਥ ਹੁੰਦੇ ਹਨ। ਮਾਪਿਆਂ ਦਾ ਬੇਲੋੜਾ ਦਬਾਅ ਅਤੇ ਉਮੀਦਾਂ ਉਨ੍ਹਾਂ ਨੂੰ ਬਹੁਤ ਜ਼ਿਆਦਾ ਤਣਾਅ ਅਤੇ ਆਪਣੀਆਂ ਇੱਛਾਵਾਂ ਪੂਰੀਆਂ ਨਾ ਹੋਣ ਦੀ ਸਥਿਤੀ ਵਿੱਚ ਹੀਨ ਭਾਵਨਾ ਵਿੱਚ ਪਾਉਂਦੀਆਂ ਹਨ। ਜਦੋਂ ਉਨ੍ਹਾਂ ਨੂੰ ਪਤਾ ਲੱਗਦਾ ਹੈ ਕਿ ਉਹ ਸੰਤੁਸ਼ਟ ਨਹੀਂ ਹੋ ਸਕਦੇ ਹਨ ਅਤੇ ਸਾਰੀਆਂ ਉਮੀਦਾਂ ਗੁਆ ਚੁੱਕੇ ਹਨ ਤਾਂ ਉਹ ਆਪਣੀ ਜ਼ਿੰਦਗੀ ਨੂੰ ਖ਼ਤਮ ਕਰਨ ਲਈ ਅਜਿਹੇ ਸਖ਼ਤ ਕਦਮਾਂ ਦਾ ਸਹਾਰਾ ਲੈਂਦੇ ਹਨ।

ਜਿੱਥੇ ਅਧਿਆਪਕਾਂ, ਵਿਦਿਆਰਥੀਆਂ, ਪਰਿਵਾਰਾਂ, ਮਾਪਿਆਂ ਦੀ ਨਿਰੰਤਰ ਕਾਊਂਸਲਿੰਗ ਦੀ ਲੋੜ ਹੈ, ਉੱਥੇ ਸਿੱਖਿਆ ਪ੍ਰਣਾਲੀ ਵੱਲ ਵੀ ਧਿਆਨ ਦੇਣ ਦੀ ਅਸਲ ਲੋੜ ਹੈ। ‘ਦਿ ਵਾਇਰ’ ਨਾਲ ਗੱਲ ਕਰਦੇ ਹੋਏ ਦਿੱਲੀ ਯੂਨੀਵਰਸਿਟੀ ਵਿੱਚ ਮਨੋਵਿਗਿਆਨ ਦੀ ਸਹਾਇਕ ਪ੍ਰੋਫੈਸਰ ਇਤੀਸ਼ਾ ਨਾਗਰ ਦੱਸਦੇ ਹਨ : “ਕਿਸੇ ਵਿਦਿਆਰਥੀ ਨੂੰ ਸਿਰਫ਼ ਕਾਊਂਸਲਿੰਗ ਦੇਣ ਨਾਲ ਕੋਈ ਫ਼ਰਕ ਨਹੀਂ ਪੈਂਦਾ, ਕਿਉਂਕਿ ਸਮਾਜ ਇੱਕ ‘ਸਫਲ’ ਵਿਦਿਆਰਥੀ ਨੂੰ ਅਜਿਹੇ ਵਿਅਕਤੀ ਵਜੋਂ ਪਰਿਭਾਸ਼ਤ ਕਰਦਾ ਹੈ ਜੋ ਲੱਖਾਂ ਹੋਰ ਵਿਦਿਆਰਥੀਆਂ ਨੂੰ ਹਰਾ ਕੇ ਆਈ.ਆਈ.ਟੀ. ਜਾਂ ਅਜਿਹੀਆਂ ਪ੍ਰਤੀਯੋਗੀ ਪ੍ਰੀਖਿਆਵਾਂ ਨੂੰ ਪਾਸ ਕਰਦਾ ਹੈ। ਸਾਨੂੰ ਇੱਕ ਅਜਿਹੇ ਸਮਾਜ ਦੀ ਜ਼ਰੂਰਤ ਹੈ ਜਿੱਥੇ ਇੱਕ ਬੱਚੇ ਦੀ ਯੋਗਤਾ ਪ੍ਰਤਿਭਾ ਜਾਂ ਪਾਠਕ੍ਰਮ ਤੋਂ ਬਾਹਰ ਦੀਆਂ ਗਤੀਵਿਧੀਆਂ ਜਾਂ ਸ਼ੌਂਕ ਨਾਲ ਜੁੜੀ ਹੋਵੇ, ਨਾ ਕਿ ਅੰਕਾਂ ਨਾਲ”। ਉਨ੍ਹਾਂ ਦੇ ਅਨੁਸਾਰ ਵਿਦਿਆਰਥੀਆਂ ਨੂੰ ਸਲਾਹ ਪ੍ਰਦਾਨ ਕਰਨ ਦੇ ਨਾਲ ਸਮਾਜਿਕ ਕਾਰਕਾਂ ਨੂੰ ਸੰਬੋਧਿਤ ਕੀਤਾ ਜਾਣਾ ਚਾਹੀਦਾ ਹੈ।

ਅਲਬਰਟ ਆਇਨਸਟਾਈਨ ਨੇ 1949 ਵਿੱਚ ਕਿਹਾ ਸੀ : “ਵਿਅਕਤੀਆਂ ਦੀ ਇਸ ਅਪਾਹਜਤਾ ਨੂੰ ਪੂੰਜੀਵਾਦ ਦੀ ਸਭ ਤੋਂ ਭੈੜੀ ਬੁਰਾਈ ਮੰਨਿਆ ਜਾਂਦਾ ਹੈ। ਸਾਡਾ ਸਾਰਾ ਵਿੱਦਿਅਕ ਸਿਸਟਮ ਇਸ ਬੁਰਾਈ ਦਾ ਸ਼ਿਕਾਰ ਹੈ। ਵਿਦਿਆਰਥੀ ਵਿੱਚ ਇੱਕ ਅਤਿਕਥਨੀ ਪ੍ਰਤੀਯੋਗੀ ਰਵੱਈਆ ਪੈਦਾ ਕੀਤਾ ਜਾਂਦਾ ਹੈ ਜਿਸ ਨੂੰ ਆਪਣੇ ਭਵਿੱਖ ਦੇ ਕਰੀਅਰ ਦੀ ਤਿਆਰੀ ਵਜੋਂ ਪ੍ਰਾਪਤੀ/ਸਫਲਤਾ ਦੀ ਪੂਜਾ ਕਰਨ ਲਈ ਸਿਖਲਾਈ ਦਿੱਤੀ ਜਾਂਦੀ ਹੈ”। “ਇੱਕ ਮਨੁੱਖ ਸਮੁੱਚੇ ਬ੍ਰਹਿਮੰਡ ਦਾ ਇੱਕ ਹਿੱਸਾ ਹੈ, ਤੇ ਸਮੇਂ ਅਤੇ ਸਥਾਨ ਵਿੱਚ ਸੀਮਤ ਹੈ। ਉਹ ਆਪਣੇ ਆਪ ਨੂੰ, ਆਪਣੇ ਵਿਚਾਰਾਂ ਅਤੇ ਭਾਵਨਾਵਾਂ ਨੂੰ ਬਾਕੀਆਂ ਤੋਂ ਵੱਖਰਾ ਮਹਿਸੂਸ ਕਰਦਾ ਹੈ, ਜੋ ਕਿ ਉਸਦੀ ਚੇਤਨਾ ਦਾ ਇਕ ਕਿਸਮ ਦਾ ਭਰਮ ਹੈ। ਇਹ ਭੁਲੇਖਾ ਸਾਡੇ ਲਈ ਇੱਕ ਕਿਸਮ ਦੀ ਕੈਦ ਹੈ, ਜੋ ਸਾਨੂੰ ਆਪਣੀਆਂ ਨਿੱਜੀ ਇੱਛਾਵਾਂ ਅਤੇ ਸਾਡੇ ਨਜ਼ਦੀਕੀ ਕੁੱਝ ਵਿਅਕਤੀਆਂ ਦੇ ਪਿਆਰ ਤੱਕ ਸੀਮਤ ਕਰਦਾ ਹੈ। ਸਾਡਾ ਕੰਮ ਸਾਰੇ ਜੀਵਿਤ ਪ੍ਰਾਣੀਆਂ ਅਤੇ ਸਾਰੀ ਕੁਦਰਤ ਨੂੰ, ਇਸਦੀ ਸੁੰਦਰਤਾ ਨੂੰ, ਗਲੇ ਲਗਾਉਣ ਲਈ ਦਇਆ ਦੇ ਆਪਣੇ ਦਾਇਰੇ ਨੂੰ ਵਿਸ਼ਾਲ ਕਰਕੇ ਆਪਣੇ ਆਪ ਨੂੰ ਇਸ ਜੇਲ੍ਹ ਤੋਂ ਮੁਕਤ ਕਰਨਾ ਹੈ”। “ਸਫਲਤਾ ਦਾ ਆਦਮੀ ਨਾ ਬਣਨ ਦੀ ਕੋਸ਼ਿਸ਼ ਕਰੋ, ਸਗੋਂ ਮੁੱਲਵਾਨ ਇਨਸਾਨ ਬਣੋ”।

ਅਸੀਂ ਉਹਨਾਂ ਕਹਾਣੀਆਂ ਦੇ ਦੌਰ ਨੂੰ ਭੁੱਲ ਗਏ ਹਾਂ ਜਦੋਂ ਸਾਡੀ ਦਾਦੀ/ਨਾਨੀ ਸਾਨੂੰ ਬਿਸਤਰੇ ’ਤੇ ਜਾ ਕੇ ਸੌਣ ਤੋਂ ਪਹਿਲਾਂ ਕਹਾਣੀਆਂ ਸੁਣਾਉਂਦੀ ਸੀ ਜਾਂ ਆਪਣੇ ਪੁਰਾਣੇ ਅਨੁਭਵ ਦੀਆਂ ਘਟਨਾਵਾਂ ਨੂੰ ਬਿਆਨ ਕਰਨ ਲਈ ਕੁੱਝ ਬੱਚਿਆਂ ਨੂੰ ਇਕੱਠਾ ਕਰਦੀ ਸੀ। ਅਸਲ ਵਿੱਚ ਇਸ ਨਾਲ ਇਕ ਵਿਸ਼ਾਲ ਦ੍ਰਿਸ਼ਟੀ ਵਾਲਾ ਵਿਅਕਤੀ ਤਿਆਰ ਹੋ ਰਿਹਾ ਹੁੰਦਾ ਸੀ।

ਤਕਨੀਕੀ ਕ੍ਰਾਂਤੀ ਜਾਰੀ ਰਹੇਗੀ। ਪਰ ਸਾਨੂੰ ਨੈਤਿਕ ਕਦਰਾਂ-ਕੀਮਤਾਂ, ਦਇਆ ਅਤੇ ਹਮਦਰਦੀ ਨਾਲ ਭਰਪੂਰ ਨੌਜਵਾਨ ਨੂੰ ਵਿਕਸਤ ਕਰਨ ਲਈ ਸੁਧਾਰਾਤਮਕ ਢੰਗ ਬਣਾਉਣੇ ਪੈਣਗੇ। ਇਹ 1968 ਵਿੱਚ ਕੋਠਾਰੀ ਕਮਿਸ਼ਨ ਦੁਆਰਾ ਪ੍ਰਸਤਾਵਿਤ ਬਰਾਬਰੀ ਦੇ ਨਾਲ ਸਿੱਖਿਆ ਨੂੰ ਤਰਕਸੰਗਤ ਬਣਾਉਣ ਦੁਆਰਾ ਸੰਭਵ ਹੈ। ਕਮਿਸ਼ਨ ਨੇ ਸਾਂਝੇ ਸਕੂਲ ਅਤੇ ਨੇੜਲੇ ਸਕੂਲ ਪ੍ਰਣਾਲੀ ਦੀ ਸਿਫ਼ਾਰਸ਼ ਕੀਤੀ ਸੀ। ਇਸਦਾ ਮਤਲਬ ਵੱਖ-ਵੱਖ ਜਮਾਤਾਂ ਅਤੇ ਸਮਾਜਿਕ/ਆਰਥਿਕ ਸਮੂਹਾਂ ਦੇ ਵਿਦਿਆਰਥੀਆਂ ਨੂੰ ਮੇਲ-ਮਿਲਾਪ ਵਿੱਚ ਰਹਿਣਾ ਸਿਖਾਉਣਾ ਹੈ।

ਹਾਲਾਂਕਿ ਨਵਉਦਾਰਵਾਦੀ ਆਰਥਿਕ ਨੀਤੀਆਂ ਨਾਲ

**ਬਾਕੀ ਪੰਨਾ 25 ’ਤੇ**

# ਲੋਕਾਇਤ



ਹਰਚਰਨ ਸਿੰਘ ਚਹਿਲ

ਫ਼ਲਸਫ਼ਾ ਮਨੁੱਖ ਦੇ ਆਪਣੀ ਹੋਂਦ, ਸਮਾਜ ਤੇ ਕੁਦਰਤ ਦੇ ਸਬੰਧਾਂ ਨਾਲ ਜੁੜੇ ਮੂਲੋਂ ਹੀ ਬੁਨਿਆਦੀ ਸਵਾਲਾਂ ਨੂੰ ਸੰਬੋਧਿਤ ਹੁੰਦਾ ਹੈ। ਸਮਾਜਿਕ ਚੇਤਨਾ ਦੇ ਇਹ ਰੂਪ ਸਮਾਜਿਕ ਵਿਕਾਸ ਦੇ ਜਮਾਤੀ ਪੜਾਅ 'ਤੇ ਆ ਕੇ ਸਾਹਮਣੇ ਆਏ।

ਮਨੁੱਖ ਨੇ ਆਪਣਾ ਸਮਾਜਿਕ ਜੀਵਨ ਆਦਮ ਸਾਮਵਾਦੀ ਕਬੀਲੀਆਈ ਪ੍ਰਬੰਧ ਨਾਲ ਸ਼ੁਰੂ ਕੀਤਾ। ਸ਼ਾਂਝੀਵਾਲਤਾ ਤੇ ਸਮੂਹਿਕਤਾ 'ਤੇ ਆਧਾਰਿਤ ਇਸ ਸਮਾਜ ਵਿੱਚ ਮਨੁੱਖੀ ਉਤਪਾਦਕਤਾ ਬਹੁਤ ਨੀਵੇਂ ਪੱਧਰ ਦੀ ਸੀ, ਕੋਈ ਨਿੱਜੀ ਜਾਇਦਾਦ ਨਹੀਂ ਸੀ, ਸਰੀਰਕ ਤੇ ਮਾਨਸਿਕ ਕਿਰਤ ਇਕਜੁੱਟ ਸਨ। ਜਾਦੂ ਤੇ ਟੋਟਮਵਾਦ ਜਿਹੇ ਸਿੱਧੇ-ਸਾਦੇ ਵਿਸ਼ਵਾਸ ਅਨੁਭਵ ਹੋ ਰਹੇ ਇਸ-ਸੰਸਾਰ ਨਾਲ ਹੀ ਸਬੰਧਿਤ ਸਨ। ਦੂਸਰਾ ਸੰਸਾਰ, ਸਵਰਗ-ਨਰਕ, ਆਤਮਾ, ਮੋਕਸ਼ (ਮੁਕਤੀ) ਜਿਹੇ ਅਧਿਆਤਮਵਾਦੀ ਸੰਕਲਪ ਅਜੇ ਉਭਰੇ ਨਹੀਂ ਸਨ। ਭੋਜਨ-ਪ੍ਰਾਪਤੀ ਹੀ ਮੁੱਖ ਸਰੋਕਾਰ ਸੀ। ਜਾਦੂ, ਕੁਦਰਤੀ ਵਰਤਾਰਿਆਂ ਦੀ ਨਕਲ ਕਰਕੇ ਕੁਦਰਤੀ ਸ਼ਕਤੀਆਂ ਤੋਂ ਆਪਣੀ ਮੰਗ ਮਨਵਾਉਣ ਲਈ ਇੱਕ ਭਰਮ ਸਿਰਜਨ ਦਾ ਅਮਲ ਹੁੰਦਾ ਹੈ। ਜਾਦੂ ਵਿੱਚ ਧਰਮ ਵਾਂਗ ਕਿਸੇ ਕੁਦਰਤੀ ਸ਼ਕਤੀ ਦੀ ਅਰਾਧਨਾ (ਪੂਜਾ) ਨਹੀਂ ਸੀ ਕੀਤੀ ਜਾਂਦੀ ਸਗੋਂ ਉਸ ਨੂੰ ਹੁਕਮ ਦਿੱਤਾ ਜਾਂਦਾ ਹੈ। ਇਸ ਜਾਦੂ ਵਿੱਚ ਧਰਮ ਤੇ ਵਿਗਿਆਨ, ਦੋਵਾਂ ਦੇ ਹੀ ਭਰੂਣ ਸ਼ਾਮਲ ਸਨ। ਇਸ ਪੂਰਵ-ਜਮਾਤੀ ਸਮਾਜ ਵਿੱਚ ਫ਼ਲਸਫ਼ੇ ਦਾ ਉਭਰਨਾ ਅਜੇ ਬਾਕੀ ਸੀ।

ਪੈਦਾਵਾਰੀ ਸ਼ਕਤੀਆਂ ਦੇ ਵਿਕਾਸ ਕਾਰਨ ਜ਼ਰੂਰਤ ਤੋਂ ਵਾਧੂ ਪੈਦਾਵਾਰ ਹੋਣ ਲੱਗੀ। ਸਮਾਜ ਜਮਾਤਾਂ ਵਿੱਚ ਵੰਡਿਆ ਜਾਣ ਲੱਗਾ। ਸਰੀਰਕ ਤੇ ਮਾਨਸਿਕ ਕਿਰਤ ਦੀ ਵੰਡ ਹੋ ਗਈ। ਨਿੱਜੀ ਜਾਇਦਾਦ ਪੈਦਾ ਹੋ ਗਈ; ਕੁੱਝ ਲੋਕਾਂ ਦੇ ਵਿਹਲੇ ਰਹਿ ਸਕਣ ਦੀ ਗੁੰਜ਼ਾਇਸ ਪੈਦਾ ਹੋ ਗਈ। ਸੋ ਮਨੁੱਖੀ ਚਿੰਤਨ ਨੂੰ ਕਿਆਸ-ਆਰਾਈਆਂ ਲਗਾਉਣ ਲਈ ਵਿਹਲ ਮਿਲਣ ਲੱਗੀ। ਮਨੁੱਖ, ਸਮਾਜ ਤੇ ਕੁਦਰਤ ਦਰਮਿਆਨ ਸਬੰਧਾਂ ਬਾਰੇ ਅਧਿਆਤਮਵਾਦੀ ਸੰਕਲਪ ਉਭਰਨ ਲੱਗੇ ਅਤੇ ਹਾਕਮ ਜਮਾਤ ਦੁਆਰਾ ਇਨ੍ਹਾਂ ਨੂੰ ਵਿਚਾਰਧਾਰਕ ਹਥਿਆਰ ਵਜੋਂ ਵਰਤਿਆ ਜਾਣ ਲੱਗਾ। ਇਨ੍ਹਾਂ ਵਿਚਾਰਾਂ ਦੇ ਵਿਰੋਧੀ ਮੱਤ ਵੀ ਉਭਰਣ ਲੱਗੇ ਅਤੇ ਇੰਝ ਫ਼ਲਸਫਿਆਂ ਦਾ ਉਭਾਰ ਸ਼ੁਰੂ ਹੋ ਗਿਆ।

ਸੱਤਵੀਂ ਸਦੀ ਈ: ਪੂ: ਤੋਂ ਦੂਸਰੀ ਸਦੀ ਈ: ਪੂ: ਦੌਰਾਨ ਕਈ ਦਾਰਸ਼ਨਿਕ ਮੱਤ ਪੂਰੇ-ਸੂਰੇ ਫ਼ਲਸਫ਼ੇ ਬਣ ਕੇ ਉਭਰੇ। ਪੰਜ ਤੱਤਾਂ- ਧਰਤੀ, ਪਾਣੀ, ਅੱਗ, ਹਵਾ ਤੇ ਆਕਾਸ਼, ਦੇ ਰੂਪ ਵਿੱਚ ਮਨੁੱਖ ਦੇ ਆਸੇ ਪਾਸੇ ਪਸਰੇ ਪਦਾਰਥ ਅਤੇ ਇਸ ਪਦਾਰਥ ਨੂੰ ਮਹਿਸੂਸ ਕਰਨ ਵਾਲੀ ਚੇਤਨਾ ਦਰਮਿਆਨ ਸਬੰਧਾਂ ਦਾ ਸਵਾਲ, ਫ਼ਲਸਫ਼ੇ ਦਾ ਮੁੱਖ ਸਵਾਲ ਬਣ ਕੇ ਉਭਰਿਆ। ਪਦਾਰਥ ਤੇ ਚੇਤਨਾ ਵਿੱਚੋਂ ਕਿਹੜਾ ਪ੍ਰਮੁੱਖ ਹੈ, ਦੇ ਸਵਾਲ ਨੂੰ ਲੈ ਕੇ ਫ਼ਿਲਾਸਫ਼ਰ ਦੋ ਖੇਮਿਆਂ ਵਿੱਚ ਵੰਡੇ ਗਏ। ਪਦਾਰਥ ਨੂੰ ਮੁੱਖ ਅਤੇ ਚੇਤਨਾ ਨੂੰ ਗੌਣ ਸਮਝਣ ਵਾਲੇ ਪਦਾਰਥਵਾਦੀ ਅਤੇ ਪਦਾਰਥ ਦੇ ਮੁਕਾਬਲੇ ਚੇਤਨਾ ਨੂੰ ਪ੍ਰਮੁੱਖਤਾ ਦੇਣ ਵਾਲੇ ਵਿਚਾਰਵਾਦੀ। ਪਰ ਦਰਸ਼ਨ ਦਾ ਇੱਕ ਹੋਰ ਮਹੱਤਵਪੂਰਨ ਪਹਿਲੂ ਦਰਸ਼ਨ ਦੀ ਵਿਧੀ ਦਾ ਹੈ। ਦਵੰਦਵਾਦੀ (ਵਿਰੋਧ-ਵਿਕਾਸੀ) ਅਤੇ ਅਧਿਆਤਮਵਾਦੀ (ਮੈਟਾਫਿਜੀਕਲ), ਦੋ ਐਸੀਆਂ ਵਿਧੀਆਂ ਹਨ ਜੋ ਦਾਰਸ਼ਨਿਕ ਚਿੰਤਨ ਵਿੱਚ ਸਭ ਤੋਂ ਵੱਧ ਮਹੱਤਵਪੂਰਨ ਹਨ ਪਰ ਇੱਥੇ ਇਸ ਬਾਰੇ ਹੋਰ ਚਰਚਾ ਕਰਨ ਦੀ ਗੁੰਜਾਇਸ਼ ਨਹੀਂ ਹੈ। ਪਦਾਰਥਵਾਦੀ ਨਜ਼ਰੀਏ ਅਨੁਸਾਰ ਪਦਾਰਥ ਸੰਸਾਰ ਦਾ ਮੂਲ ਕਾਰਨ ਹੈ, ਇਹ ਮਹਿਸੂਸ ਹੋ ਰਿਹਾ ਸੰਸਾਰ (ਬ੍ਰਹਿਮੰਡ) ਅਸਲੀ ਹੈ ਅਤੇ ਇਸ ਦੇ ਨਿਯਮਾਂ ਨੂੰ ਜਾਣਿਆ ਜਾ ਸਕਦਾ ਹੈ। ਪਰ ਵਿਚਾਰਵਾਦੀ ਫ਼ਿਲਾਸਫ਼ਰਾਂ ਦਾ ਮੱਤ ਹੈ ਕਿ ਵਿਚਾਰ ਹੀ ਅੰਤਿਮ ਸੱਚ ਹੈ, ਜਿਸ ਨੂੰ ਉਹ ਬ੍ਰਹਮਨ, ਬ੍ਰਹਿਮੰਡੀ ਆਤਮਾ, ਅੰਤਿਮ ਸੱਚ ਆਦਿ ਕਹਿੰਦੇ ਹਨ। ਉਨ੍ਹਾਂ ਅਨੁਸਾਰ ਇਹ ਸੰਸਾਰ ਝੂਠਾ (ਭਰਮ ਹੈ, ਸੁਫਨੇ ਦੀ ਨਿਆਈਂ ਹੈ) ਹੈ, ਸੰਸਾਰ ਸਿਰਫ਼ ਉਸੇ ਬ੍ਰਹਮਨ/ਬ੍ਰਹਿਮੰਡੀ ਆਤਮਾ ਦਾ ਪਸਾਰਾ ਹੈ। 'ਅਵਿਦਿਆ' ਕਾਰਨ ਸਾਨੂੰ ਮਹਿਜ਼ ਇਸ ਦਾ ਆਭਾਸ ਹੁੰਦਾ ਹੈ, ਆਦਿ।

**ਪਦਾਰਥਵਾਦੀ ਫ਼ਲਸਫ਼ੇ:** ਆਦਿਕਾਲੀਨ ਭਾਈਚਾਰਕ ਕਬੀਲੀਆਈ ਸਮਾਜ ਵਿੱਚ ਭਾਵੇਂ ਮੌਜੂਦਾ ਭਾਵਅਰਥਾਂ ਵਾਲਾ ਫ਼ਲਸਫ਼ਾ ਅਜੇ ਪੈਦਾ ਨਹੀਂ ਹੋਇਆ ਸੀ ਪਰ ਇਸ ਸਮਾਜ ਦੇ ਸਿੱਧੇ-ਸਾਦੇ ਵਿਸ਼ਵਾਸਾਂ ਦਾ ਖਾਸਾ ਲਾਜ਼ਮੀ ਤੌਰ 'ਤੇ ਪਦਾਰਥਵਾਦੀ ਸੀ ਜਿਸ ਨੂੰ ਮੂਲ-ਪਦਾਰਥਵਾਦ ਵਜੋਂ ਜਾਣਿਆ ਜਾਂਦਾ ਹੈ। ਇਹੀ ਮੂਲ-ਪਦਾਰਥਵਾਦ ਅੱਗੇ ਚੱਲ ਕੇ "ਲੋਕਾਇਤ" ਜਾਂ "ਚਾਰਵਾਕ ਫਲਸਫ਼ੇ" ਵਜੋਂ ਵਿਕਸਿਤ

ਹੋਇਆ। ਲੋਕਾਇਤ ਫ਼ਲਸਫ਼ੇ ਦੀਆਂ ਦਲੀਲਾਂ ਭਾਵੇਂ ਉਸ ਦੇ ਸਮਕਾਲੀ ਵਿਰੋਧੀਆਂ ਦੇ ਮੁਕਾਬਲੇ ਬਹੁਤ ਸਿਧੜ ਕਿਸਮ ਦੀਆਂ ਸਨ ਪਰ ਵਿਰੋਧੀ ਇਨ੍ਹਾਂ ਦਲੀਲਾਂ ਦਾ ਵੀ ਕੋਈ ਸਟੀਕ ਜਵਾਬ ਨਾ ਦੇ ਸਕੇ। ਇਹੀ ਫ਼ਲਸਫ਼ਾ ਅੱਗੇ ਚੱਲ ਕੇ ਹਜ਼ਾਰਾਂ ਸਾਲਾਂ ਬਾਅਦ ਦਵੰਦਵਾਦੀ ਪਦਾਰਥਵਾਦ ਨਾਮ ਦੇ ਵਿਗਿਆਨਕ ਸੰਸਾਰ ਨਜ਼ਰੀਏ ਵਜੋਂ ਵਿਕਸਿਤ ਹੋਇਆ।

ਵੈਦਿਕ ਰਿਸ਼ੀ ਬ੍ਰਿਹਸਪਤੀ ਦੁਆਰਾ ਸੰਸਥਾਪਤ ਕੀਤਾ ਗਿਆ ਲੋਕਾਇਤ, ਜਿਸ ਨੂੰ ਚਾਰਵਾਕ ਦੇ ਨਾਮ ਨਾਲ ਵੀ ਜਾਣਿਆ ਜਾਂਦਾ ਹੈ, ਇੱਕੋ ਇਕ ਅਜਿਹਾ ਭਾਰਤੀ ਫ਼ਲਸਫ਼ਾ ਹੈ ਜਿਸ ਨੇ ਪੂਰੀ ਦ੍ਰਿੜਤਾ ਨਾਲ ਪਦਾਰਥਵਾਦੀ ਧਾਰਨਾਵਾਂ ’ਤੇ ਪਹਿਰਾ ਦਿਤਾ। ਲੋਕਾਇਤ ਦਾ ਮਤਲਬ ਹੈ ਜੋ ਲੋਕਾਂ ਵਿੱਚ ਆਇਤ (ਪ੍ਰਚਲਿਤ) ਹੈ ਅਰਥਾਤ ਲੋਕਾਂ ਦਾ ਫਲਸਫ਼ਾ। ਜਿਹੜਾ ‘ਲੋਕਾਂ’ ਅਰਥਾਤ ਇਸ-ਸੰਸਾਰ ਦੀ ਗੱਲ ਕਰਦਾ ਹੈ। ਕਿਸੇ ਦੂਸਰੇ, ਅਲੌਕਿਕ, ਪ੍ਰਾਭੌਤਿਕ ਸੰਸਾਰ ਦੀ ਨਹੀਂ। ਉੱਘੇ ਲੇਖਕ ਗਿਉਸੇਪੇ ਟੂੱਸੀ ਨੇ ਲੋਕਾਇਤੀਆਂ/ਚਾਰਵਾਕਾਂ ਦੇ ਵਿਚਾਰਾਂ ਦਾ ਸਾਰ ਇੰਝ ਪੇਸ਼ ਕੀਤਾ ਹੈ : **ਪਵਿੱਤਰ ਕਹੀਆਂ ਜਾਂਦੀਆਂ ਸਾਹਿਤਕ ਲਿਖਤਾਂ ਝੂਠੀਆਂ ਹਨ, ਇਨ੍ਹਾਂ ’ਤੇ ਵਿਸ਼ਵਾਸ ਨਹੀਂ ਕਰਨਾ ਚਾਹੀਦਾ। ਕੋਈ ਦੇਵਤਾ ਜਾਂ ਅਲੌਕਿਕ ਤਾਕਤ ਨਹੀਂ ਹੈ। ਸਦੀਵੀ ਆਤਮਾ ਨਾਮ ਦੀ ਕੋਈ ਚੀਜ਼ ਨਹੀਂ ਹੈ, ਸਰੀਰ ਦੀ ਮੌਤ ਤੋਂ ਬਾਅਦ ਕਿਸੇ ਚੀਜ਼ ਦੀ ਹੋਂਦ ਨਹੀਂ ਰਹਿੰਦੀ। ਕਰਮਾਂ ਦਾ ਸਿਧਾਂਤ ਬੇਕਾਰ ਹੈ, ਇਹ ਸਿਰਫ਼ ਭਰਮ ਹੈ। ਸਾਰਾ ਕੁੱਝ ਪਦਾਰਥਕ ਤੱਤਾਂ (ਧਰਤੀ, ਪਾਣੀ, ਆਕਾਸ਼, ਅੱਗ ਤੇ ਹਵਾ) ਦਾ ਬਣਿਆ ਹੋਇਆ ਹੈ। ਪਦਾਰਥਕ ਤੱਤਾਂ ਵਿੱਚ ਇੱਕ ਅੰਤਰ-ਨਿਹਿਤ (ਅੰਤਰਭੂਤ) ਬਲ ਅਰਥਾਤ ਸਵਾਭਾਵ ਹੁੰਦਾ ਹੈ। ਚੇਤਨਾ (ਸੂਝ/ਬੁੱਧੀ) ਇਨ੍ਹਾਂ ਤੱਤਾਂ ਵਿੱਚੋਂ ਹੀ ਪੈਦਾ ਹੁੰਦੀ ਹੈ। ਸਿਰਫ਼ ਪ੍ਰਤੱਖ ਗਿਆਨ (ਸਿੱਧਾ ਅਨੁਭਵ) ਹੀ ਸਹੀ ਗਿਆਨ ਮੁਹੱਈਆ ਕਰਵਾਉਂਦਾ ਹੈ। ਧਾਰਮਿਕ ਆਦੇਸ਼ (ਹੁਕਮ) ਅਤੇ ਪੁਰੋਹਿਤੀ ਜਮਾਤ ਵਿਅਰਥ ਹੈ। ਜ਼ਿੰਦਗੀ ਦਾ ਉਦੇਸ਼ ਵੱਧ ਤੋਂ ਵੱਧ ਆਨੰਦ ਪ੍ਰਾਪਤ ਕਰਨਾ ਹੈ।**

ਲੋਕਾਇਤ ਤੋਂ ਇਲਾਵਾ ਸ਼ਾਂਖ ਫ਼ਲਸਫ਼ਾ (ਸੰਸਥਾਪਕ: ਕਪਿਲਾ) ਅਤੇ ਨਿਆਯਾ-ਵੈਸ਼ੇਸ਼ਿਕ ਵੀ ਪਦਾਰਥਵਾਦੀ ਫ਼ਲਸਫ਼ੇ ਹਨ ਜਿਹੜੇ ਪਦਾਰਥ ਨੂੰ ਸੰਸਾਰ ਦਾ ਮੂਲ ਕਾਰਨ ਅਤੇ ਇਸ ਅਨੁਭਵ ਹੋ ਰਹੇ ਸੰਸਾਰ ਨੂੰ ਅਸਲੀ ਮੰਨਦੇ ਹਨ (ਭਰਮ ਨਹੀਂ)। ਗੌਤਮ ਰਿਸ਼ੀ ਦੁਆਰਾ ਸੰਸਥਾਪਤ ਨਿਆਯਾ (ਵਿਸ਼ਲੇਸ਼ਣ) ਅਤੇ ਕਨਾਦ ਰਿਸ਼ੀ ਦੁਆਰਾ ਸੰਸਥਾਪਤ ਵੈਸ਼ੇਸ਼ਿਕ (ਵਿਸ਼ੇਸ਼ ਲੱਛਣ) ਪਹਿਲਾਂ ਵੱਖ ਵੱਖ ਫਲਸਫੇ ਸਮਝੇ ਜਾਂਦੇ ਸਨ, ਬਾਅਦ ਵਿਚ ਨਿਆਯਾ- ਵੈਸ਼ੇਸਿਕ ਦੇ ਇੱਕੋ ਨਾਮ ਨਾਲ ਜਾਣੇ ਜਾਣ ਲੱਗੇ।

**ਵਿਚਾਰਵਾਦੀ ਖੇਮਾ :** ਸਾਂਖ ਤੇ ਨਿਆਯਾ-ਵੈਸ਼ੇਸਿਕ ਦੀਆਂ ਕੁੱਝ ਧਾਰਨਾਵਾਂ ਦੀ ਗਲਤ ਵਿਆਖਿਆ ਕਰਦੇ ਹੋਏ ਵਿਚਾਰਵਾਦੀ ਸਮਰਥਕ ਇਨ੍ਹਾਂ ਨੂੰ ਪਦਾਰਥਵਾਦੀ ਫ਼ਲਸਫ਼ਾ ਮੰਨਣ ਤੋਂ ਇਨਕਾਰੀ ਹਨ ਅਤੇ ਛੇ ਮੁੱਖ ਭਾਰਤੀ ਬ੍ਰਾਹਮਣਵਾਦੀ (ਵਿਚਾਰਵਾਦੀ) ਫ਼ਲਸਫਿਆਂ, ਸਾਂਖ, ਨਿਆਯਾ, ਵੈਸ਼ੇਸ਼ਿਕ, ਯੋਗਾ, ਮੀਮਾਂਸਾਂ ਤੇ ਵੇਦਾਂਤ, ਦੀ ਲਿਸਟ ਵਿੱਚ ਸ਼ਾਮਲ ਕਰਦੇ ਹਨ।

ਜੈਮਿਨੀ ਰਿਸ਼ੀ ਦਾ ਮੀਮਾਂਸਾ (ਜਾਂਚ-ਪੜਤਾਲ), ਜਿਸ ਨੂੰ ਉਤਰ ਮੀਮਾਂਸਾ ਵੀ ਕਿਹਾ ਜਾਂਦਾ ਹੈ, ਵਿਚਾਰਵਾਦੀ ਹੋਣ ਦੇ ਨਾਲ ਨਾਲ ਅਨੀਸ਼ਰਵਾਦੀ ਵੀ ਹੈ ਅਰਥਾਤ ਇਹ ਰੱਬ ਦੇ ਸੰਕਲਪ ਨੂੰ ਨਹੀਂ ਮੰਨਦਾ। ਪਾਤੰਜਲੀ ਰਿਸ਼ੀ ਦਾ ਯੋਗਾ (ਅਭਿਆਸ) ਸਰੀਰਕ ਅਭਿਆਸਾਂ ਦਾ ਫ਼ਲਸਫ਼ਾ ਹੈ। ਉਪਨਿਸ਼ਦਾਂ ਵਿੱਚ ਦਰਜ ਵੱਖ ਵੱਖ ਵਿਚਾਰਵਾਦੀ ਵਿਚਾਰਾਂ ਦਾ ਸੰਕਲਨ ਕਰਕੇ ਬੱਦਰਾਇਣ ਨੇ ਵੇਦਾਂਤ ਨਾਮ ਦੇ ਪਹਿਲੇ ਭਾਰਤੀ ਵਿਚਾਰਵਾਦੀ ਫ਼ਲਸਫ਼ੇ ਨੂੰ ਸਾਹਮਣੇ ਲਿਆਂਦਾ। ਵੇਦਾਂਤ (ਵੇਦਾਂ ਦਾ ਅੰਤ) ਨੂੰ ਉਤਰ-ਮੀਮਾਂਸਾ ਵੀ ਕਿਹਾ ਜਾਂਦਾ ਹੈ।

ਉਪਰੋਕਤ ਛੇ ਫ਼ਲਸਫ਼ਿਆਂ ਨੂੰ ਵੈਦਿਕ ਚਿੰਤਨ ਧਾਰਾ ਦੇ ਫ਼ਲਸਫ਼ੇ ਵੀ ਕਿਹਾ ਜਾਂਦਾ ਹੈ ਕਿਉਂਕਿ ਇਹ ਵੇਦਾਂ ਦੀ ਅਥਾਰਟੀ ਨੂੰ ਕਬੂਲਦੇ ਹਨ। ਵੇਦਾਂ ਨੂੰ ਮਾਨਤਾ ਨਾ ਦੇਣ ਵਾਲੇ, ਅਰਥਾਤ ਗ਼ੈਰ-ਵੈਦਿਕ ਚਿੰਤਨ ਧਾਰਾ ਵਿੱਚ ਲੋਕਾਇਤ, ਬੁੱਧਵਾਦ ਤੇ ਜੈਨਵਾਦ ਦਾ ਨਾਮ ਆਉਂਦਾ ਹੈ। ਇਹ ਤਿੰਨੋਂ, ਰੱਬ ਦੇ ਸੰਕਲਪ ਨੂੰ ਮਾਨਤਾ ਨਾ ਦੇਣ ਕਾਰਨ, ਅਨੀਸ਼ਵਰਵਾਦੀ ਫ਼ਲਸਫ਼ੇ ਵੀ ਕਹੇ ਜਾਂਦੇ ਹਨ।

ਪਹਿਲੀ ਦੂਜੀ ਈਸਵੀ ਸਦੀ ਵਿੱਚ ਆਏ ਵੇਦਾਂਤ ਤੋਂ ਬਾਅਦ ਭਾਰਤੀ ਵਿਚਾਰਵਾਦ ਨੂੰ ਅਗਲਾ ਹੁਲਾਰਾ ਚੌਥੀ-ਪੰਜਵੀ ਈ: ਸਦੀ ਵਿੱਚ ਮਿਲਿਆ ਜਦੋਂ ਮਹਾਂਯਾਨੀ ਬੋਧੀਆਂ ਨੇ ਸ਼ੂਨਯਾਵਾਦ ਤੇ ਯੋਗਾਚਾਰ ਨਾਮ ਦੇ ਫ਼ਲਸਫ਼ੇ ਵਿਕਸਿਤ ਕੀਤੇ। ਫਿਰ ਭਾਰਤੀ ਵਿਚਾਰਵਾਦ ਨੂੰ ਅੱਠਵੀਂ ਸਦੀ ਵਿੱਚ ਸ਼ੰਕਰ ਨੇ ਅਦਵੈਤ ਵੇਦਾਂਤ ਫ਼ਲਸਫ਼ੇ ਦੇ ਰੂਪ ਵਿੱਚ ਅੱਗੇ ਵਧਾਇਆ। ਭਾਵੇਂ 11ਵੀਂ ਸਦੀ ਵਿੱਚ ਹੋਏ ਰਾਮਾਨੁਜ ਅਤੇ ਚੌਦਵੀਂ ਸਦੀ ਵਿਚ ਹੋਏ ਮਾਧਵਾਚਾਰਿਯਾ ਨੇ ਸ਼ੰਕਰ ਦੇ ਅਦਵੈਤ-ਵੇਦਾਂਤ ਉੱਪਰ ਕੁੱਝ ਇਤਰਾਜ਼ ਉਠਾਏ ਪਰ ਅੱਠਵੀਂ ਸਦੀ ਤੋਂ ਲੈ ਕੇ ਸ਼ੰਕਰ ਦਾ ਅਦਵੈਤ ਵੇਦਾਂਤ ਹੀ ਭਾਰਤ ਦਾ ਸਭ ਤੋਂ ਭਾਰੂ ਫਲਸਫ਼ਾ ਬਣਿਆ ਚਲਿਆ ਆ ਰਿਹਾ ਹੈ।

ਛੇਵੀਂ ਸਦੀ ਈ: ਪੂ: ਵਿੱਚ ਪਨਪੇ ਬੁੱਧਵਾਦ ਨੇ ਪਦਾਰਥਵਾਦ ਤੇ ਵਿਚਾਰਵਾਦ ਦੇ ਵਿਚਕਾਰਲਾ ਰਾਹ ਅਪਣਾਇਆ। ਪਦਾਰਥਵਾਦੀ, ਪਦਾਰਥ ਨੂੰ ਸਦੀਵੀ ਸਮਝਦੇ

ਹਨ ਅਤੇ ਵਿਚਾਰਵਾਦੀ, ਬ੍ਰਹਮਨ/ਬ੍ਰਹਿਮੰਡੀ ਆਤਮਾ ਨੂੰ, ਪਰ ਬੁੱਧਵਾਦ, ਆਤਮਾ ਸਮੇਤ, ਕਿਸੇ ਵੀ ਵਸਤ/ਵਰਤਾਰੇ ਨੂੰ ਸਦੀਵੀ ਨਹੀਂ ਮੰਨਦਾ। ਇਸ ਦਾ ਪਲ-ਪਲ ਬਦਲਣ ਦਾ ਪ੍ਰਤੀਤੀ-ਸਮੁਤਪਾਦ ਦਾ ਦਵੰਦਵਾਦੀ ਸਿਧਾਂਤ, ਹਰ ਵਰਤਾਰੇ ਨੂੰ ਛਿਨ-ਭੰਗਰੀ ਮੰਨਦਾ ਹੈ। ਜਿੱਥੇ ਬੁੱਧਵਾਦ ਦਵੰਦਵਾਦੀ ਨਜ਼ਰੀਏ ਤੋਂ ਆਤਮਾ ਦੀ ਹੋਂਦ ਦਾ ਖੰਡਨ ਕਰਦਾ ਹੈ, ਉੱਥੇ ਲੋਕਾਇਤ ਪਦਾਰਥਵਾਦੀ ਨਜ਼ਰੀਏ ਤੋਂ ਆਤਮਾ ਦੀ ਹੋਂਦ ਨੂੰ ਨਿਕਾਰਦਾ ਹੈ। ਭਾਵੇਂ ਬੁੱਧਵਾਦ ਆਤਮਾ ਨੂੰ ਨਹੀਂ ਮੰਨਦਾ ਪਰ ਪ੍ਰਤੀ-ਸੰਧੀ ਦੇ ਸਿਧਾਂਤ ਰਾਹੀਂ ਪੁਨਰ-ਜਨਮ (ਆਵਾਗੌਣ) ਨੂੰ ਮੰਨਦਾ ਹੈ। ਅਜਿਹਾ ਕਰਦੇ ਹੋਏ ਇਹ ਕਰਮਾਂ ਦੇ ਵਿਚਾਰਵਾਦੀ ਸੰਕਲਪ ਨੂੰ ਮਜ਼ਬੂਤੀ ਬਖਸ਼ਦਾ ਹੈ। ਬੁੱਧ ਦੀ ਮੌਤ ਤੋਂ ਸਿਰਫ਼ ਸੌ ਸਾਲ ਬਾਅਦ ਬੁੱਧਵਾਦ ਕਈ ਮਤਾਂ ਵਿੱਚ ਵੰਡਿਆ ਗਿਆ ਅਤੇ ਚੌਥੀ-ਪੰਜਵੀਂ ਸਦੀ ਈਸਵੀ ਵਿੱਚ ਮਹਾਂਯਾਨੀ ਬੋਧੀਆਂ ਦੇ ਸ਼ੂਨਿਯਾਵਾਦ ਤੇ ਯੋਗਾਚਾਰ ਕੱਟੜ ਵਿਚਾਰਵਾਦੀ ਫਲਸਫ਼ੇ ਬਣ ਕੇ ਉਭਰੇ। ਹਿਨਾਯਨੀ ਬੋਧੀਆਂ ਦੇ ਸੌਂਤਰੰਤਿਕਾ ਤੇ ਵੈਭਾਸ਼ਿਕ ਫ਼ਲਸਫ਼ੇ ਵਿਚਾਰਵਾਦ ਦੇ ਵਿਰੋਧ ਵਿੱਚ ਖੜ੍ਹੇ। 11ਵੀਂ-12ਵੀਂ ਸਦੀ ਈ: ਦੇ ਆਉਣ ਤੱਕ ਬੁੱਧ ਧਰਮ ਤੇ ਫ਼ਲਸਫ਼ਾ ਭਾਰਤ ਵਿੱਚੋਂ ਤਕਰੀਬਨ ਗਾਇਬ ਹੀ ਹੋ ਗਿਆ।

ਵਿਕਸਿਤ ਫ਼ਲਸਫ਼ੇ ਦੇ ਰੂਪ ਵਿੱਚ ਪਦਾਰਥਵਾਦ (ਲੋਕਾਇਤ) ਭਾਵੇਂ ਸੱਤਵੀਂ ਸਦੀ ਵਿੱਚ ਹੀ ਸਾਹਮਣੇ ਆਇਆ ਪਰ ਪਦਾਰਥਵਾਦੀ ਵਿਚਾਰ ਕੁੱਝ ਸਦੀਆਂ ਪਹਿਲਾਂ ਦੀਆਂ ਲਿਖਤਾਂ ਵਿੱਚ ਵੀ ਮੌਜੂਦ ਸਨ। ਵੇਦਾਂ ਤੇ ਉਪਨਿਸ਼ਦਾਂ ਵਿੱਚ ਪਦਾਰਥਵਾਦੀ ਵਿਚਾਰਾਂ ਦੀ ਭਰਮਾਰ ਹੈ। ਵੇਦਿਕ ਰਿਸ਼ੀ ਬ੍ਰਿਹਸਪਤੀ ਲੋਕਾਇਤ ਦਾ ਸੰਸਥਾਪਕ ਮੰਨਿਆ ਜਾਂਦਾ ਹੈ। ਧੀਸ਼ਨਾ, ਭਰਿਗੂ, ਪ੍ਰਮੇਸ਼ਤਿਨ, ਪਰਸਵਨਾਥ, ਉਦਾਲਿਕਾ ਆਦਿ ਅਨੇਕਾਂ ਵੇਦਿਕ ਰਿਸ਼ੀ ਹੋਏ ਹਨ ਜਿਹੜੇ ਪਦਾਰਥ ਨੂੰ ਅੰਤਿਮ ਹਕੀਕਤ ਮੰਨਦੇ ਸਨ, ਪ੍ਰਮਾਤਮਾ ਦੀ ਹੋਂਦ ਨੂੰ ਨਕਾਰਦੇ ਸਨ, ਸਦੀਵੀ (ਅਵਿਨਾਸ਼ੀ) ਆਤਮਾ ਦੇ ਅਤੇ ਮੌਤ ਤੋਂ ਬਾਅਦ ਕਿਸੇ ਦੂਸਰੀ ਜ਼ਿੰਦਗੀ ਹੋਣ ਦੇ ਸੰਕਲਪ ਦਾ ਖੰਡਨ ਕਰਦੇ ਸਨ। ਭਾਵੇਂ ਭਾਰਤੀ ਚਿੰਤਨ ਪ੍ਰੰਪਰਾ ਨੂੰ ਮੂਲ ਰੂਪ ਵਿਚ ਵਿਚਾਰਵਾਦੀ/ਅਧਿਆਤਮਵਾਦੀ ਦਰਸਾਉਣ ਲਈ ਪੂਰੀ ਵਾਹ ਲਾਈ ਜਾਂਦੀ ਹੈ ਪਰ ਇਸ ਵਿੱਚ ਪਦਾਰਥਵਾਦੀ ਧਾਰਾ ਬਹੁਤ ਮਜ਼ਬੂਤੀ ਨਾਲ ਵਹਿੰਦੀ ਰਹੀ ਹੈ।

**ਫ਼ਲਸਫ਼ੇ ਦਾ ਮਹੱਤਵ** : ਅਸੀਂ ਭਾਵੇਂ ਇਸ ਗੱਲ ਬਾਰੇ ਸੁਚੇਤ ਨਾ ਵੀ ਹੋਈਏ ਪਰ ਕੋਈ ਨਾ ਕੋਈ ਸੰਸਾਰ ਨਜ਼ਰੀਆ (ਫ਼ਲਸਫ਼ਾ) ਹਮੇਸ਼ਾ ਸਾਡਾ ਰਾਹ-ਦਸੇਰਾ ਬਣਿਆ ਰਹਿੰਦਾ ਹੈ। ਅਸੀਂ ਆਪਣੇ ਵਿਚਾਰਾਂ ਤੇ ਅਮਲਾਂ ਲਈ ਉਸੇ ਨਜ਼ਰੀਏ ਤੋਂ ਅਗਵਾਈ ਲੈਂਦੇ ਹਾਂ। ਜਮਾਤੀ ਸਮਾਜ ਵਿੱਚ ਫ਼ਲਸਫ਼ਾ ਸ਼ਾਸ਼ਕ ਜਮਾਤ ਦੇ ਹੱਥ ਵਿੱਚ ਇੱਕ ਅਜਿਹਾ ਖ਼ਤਰਨਾਕ ਤੇ ਸੂਖਮ ਹਥਿਆਰ ਹੈ ਜਿਸ ਦੀ ਮਦਦ ਨਾਲ ਉਹ ਬਹੁ-ਗਿਣਤੀ ਕਿਰਤੀ ਜਮਾਤ ਦੇ ਵਿਚਾਰਾਂ ਨੂੰ ਕੰਟਰੋਲ ਕਰਦੀ ਹੈ। ਕਿਸੇ ਕਾਲਪਨਿਕ ਪ੍ਰਾਭੌਤਿਕ ਦੂਸਰੇ ਸੰਸਾਰ, ਸਵਰਗ-ਨਰਕ, ਆਤਮਾ, ਕਰਮ, ਪੁਨਰ-ਜਨਮ, ਮੋਕਸ਼ ਆਦਿ ਗੱਲਾਂ ਕਰਨ ਵਾਲਾ ਵਿਚਾਰਵਾਦੀ ਨਜ਼ਰੀਆ ਸਾਡੇ ਇਸ ਅਸਲੀ ਸੰਸਾਰ ਦੀਆਂ ਅਸਲੀ ਮੁਸ਼ਕਲਾਂ ਤੋਂ ਸਾਡਾ ਧਿਆਨ ਭਟਕਾਉਣ ਲਈ ਹਾਕਮ ਜਮਾਤਾਂ ਦੇ ਬਹੁਤ ਫਿੱਟ ਬੈਠਦਾ ਹੈ। ਇਸ ਲੌਕਿਕ ਸੰਸਾਰ ਦੇ ਕੁਦਰਤੀ ਤੇ ਸਮਾਜਿਕ ਨਿਯਮਾਂ ਦੀ ਸਹੀ ਸਮਝ ਪ੍ਰਦਾਨ ਕਰਨ ਵਾਲਾ ਨਜ਼ਰੀਆ ਹੀ ਸਾਡਾ ਸਹੀ ਰਾਹ-ਦਸੇਰਾ ਬਣ ਸਕਦਾ ਹੈ। ਲੋਕਾਇਤ ਦਾ ਅਜੋਕਾ ਰੂਪ ਵਿਗਿਆਨਕ ਪਦਾਰਥਵਾਦ, ਜਿਹੜਾ ਦਵੰਦਵਾਦੀ (ਵਿਰੋਧ-ਵਿਕਾਸੀ) ਵਿਧੀ ਨਾਲ ਰਲ ਕੇ ਦਵੰਦਵਾਦੀ ਪਦਾਰਥਵਾਦੀ ਨਜ਼ਰੀਏ ਦੇ ਰੂਪ ਵਿਚ ਸਾਹਮਣੇ ਆਇਆ ਹੈ, ਹੀ ਸਾਨੂੰ ਸਹੀ ਸੇਧ ਪ੍ਰਦਾਨ ਕਰ ਸਕਦਾ ਹੈ। **81465 06583**

---

**ਪੰਨਾ 22 ਦਾ ਬਾਕੀ** ਸਾਰਾ ਸੰਕਲਪ ਕੂੜੇਦਾਨ ਵਿੱਚ ਸੁੱਟ ਦਿੱਤਾ ਗਿਆ ਹੈ। ਸਿੱਖਿਆ ਕੁਲੀਨਾਂ ਦੇ ਕਬਜ਼ੇ ਹੇਠ ਚਲੀ ਗਈ ਹੈ। ਇਹ ਇੱਕ ਵਿਸ਼ਵਵਿਆਪੀ ਵਰਤਾਰਾ ਬਣ ਗਿਆ ਹੈ। ਵਿਸਕਾਨਸਿਨ ਯੂਨੀਵਰਸਿਟੀ, ਅਮਰੀਕਾ ਦੇ ਪਾਠਕ੍ਰਮ, ਨਿਰਦੇਸ਼ ਅਤੇ ਵਿੱਦਿਅਕ ਨੀਤੀ ਦੇ ਪ੍ਰੋਫ਼ੈਸਰ ਮਾਈਕਲ ਐਪਲ ਦੇ ਮੁਤਾਬਕ ਨਵਉਦਾਰਵਾਦੀ ਆਰਥਿਕ ਨੀਤੀ ਦੇ ਤਹਿਤ, ਸਿੱਖਿਆ ਸਿਰਫ਼ ਉਹਨਾਂ ਲਈ ਹੈ, ਜਿਨ੍ਹਾਂ ਕੋਲ ਸਾਧਨ ਹਨ ਜਦੋਂ ਕਿ ਵੱਡੀ ਗਿਣਤੀ ਹਾਸ਼ੀਏ 'ਤੇ ਹੈ।

ਇਹ ਮਹੱਤਵਪੂਰਨ ਹੈ ਕਿ ਬਾਜ਼ਾਰ ਦੀਆਂ ਸ਼ਕਤੀਆਂ ਦੇ ਦਬਾਅ ਦੀ ਬਜਾਏ ਭਵਿੱਖ ਦੀਆਂ ਸਿੱਖਿਆ ਯੋਜਨਾਵਾਂ ਦਾ ਫ਼ੈਸਲਾ ਕਰਦੇ ਸਮੇਂ ਵਿਦਿਆਰਥੀਆਂ ਦੀ ਯੋਗਤਾ ਨੂੰ ਧਿਆਨ ਵਿੱਚ ਰੱਖਿਆ ਜਾਵੇ। ਇਸ ਕੰਮ ਵਿੱਚ ਮਨੋਵਿਗਿਆਨਕ ਸਲਾਹਕਾਰ ਲਾਭਦਾਇਕ ਕੰਮ ਕਰ ਸਕਦੇ ਹਨ। ਵਿਦਿਆਰਥੀਆਂ ਨੂੰ ਸਿਹਤ ਬਾਰੇ ਲਗਾਤਾਰ ਸਲਾਹ ਦਿੱਤੀ ਜਾਣੀ ਚਾਹੀਦੀ ਹੈ, ਅਤੇ ਮਨੋਰੰਜਨ ਅਤੇ ਪਾਠਕ੍ਰਮ ਤੋਂ ਬਾਹਰ ਦੀਆਂ ਗਤੀਵਿਧੀਆਂ ਵਿੱਚ ਸ਼ਾਮਲ ਹੋਣ ਲਈ ਉਤਸ਼ਾਹਿਤ ਕੀਤਾ ਜਾਣਾ ਚਾਹੀਦਾ ਹੈ। ਇਸ ਨਾਲ ਉਨ੍ਹਾਂ ਦੇ ਸਰੀਰਕ ਅਤੇ ਮਾਨਸਿਕ ਵਿਕਾਸ ਵਿੱਚ ਮਦਦ ਮਿਲੇਗੀ।

**94170 00360**

## ਦਿਨ - ਜੋ ਇਤਿਹਾਸ ਬਣੇ

**1 ਜੁਲਾਈ**: ਸ਼ਹੀਦ ਮਦਨ ਲਾਲ ਢੀਂਗਰਾ ਵੱਲੋਂ ਕਰਜ਼ਨ ਵਾਇਲੀ ਦੀ ਲੰਡਨ ਵਿੱਚ ਗੋਲੀਆਂ ਮਾਰ ਕੇ ਹੱਤਿਆ (1909)

**3 ਜੁਲਾਈ**: ਕੌਮਾਂਤਰੀ ਪਲਾਸਿਟਕ ਲਿਫਾਫ਼ਾ ਮੁਕਤ ਦਿਵਸ

**5 ਜੁਲਾਈ**: ਮਨੁੱਖੀ ਹੱਕਾਂ ਲਈ ਲੜਨ ਵਾਲੇ ਸਟੇਨ ਸਵਾਮੀ ਦੀ ਜੇਲ੍ਹ ਵਿੱਚ ਮੌਤ (1996)

**6 ਜੁਲਾਈ**: ਲੂਈ ਪਾਸਚਰ ਵੱਲੋਂ ਹਲਕਾਅ ਤੋਂ ਬਚਾਅ ਦੇ ਟੀਕੇ ਦੀ ਈਜ਼ਾਦ (1885)

**11 ਜੁਲਾਈ**: ਵਿਸ਼ਵ ਜਨਸੰਖਿਆ ਦਿਵਸ

**13 ਜੁਲਾਈ**: ਸ਼ਹੀਦ ਜਤਿੰਦਰ ਨਾਥ ਦਾਸ ਨੇ ਆਪਣੀ ਇਤਿਹਾਸਕ ਭੁੱਖ ਹੜਤਾਲ ਸ਼ੁਰੂ ਕੀਤੀ (1929)

**16 ਜੁਲਾਈ**: ਚੰਦ 'ਤੇ ਪਹਿਲੀ ਵਾਰ ਮਨੁੱਖ ਨੂੰ ਲੈ ਕੇ ਜਾਣ ਵਾਲੇ ਰਾਕੇਟ "ਅਪੋਲੋ 11" ਦੀ ਧਰਤੀ ਤੋਂ ਉਡਾਣ (1969)

**16 ਜੁਲਾਈ**: ਮੁਜ਼ਾਰਾ ਲਹਿਰ ਦੇ ਪ੍ਰਸਿੱਧ ਆਗੂ ਕਾਮਰੇਡ ਤੇਜਾ ਸਿੰਘ ਸੁਤੰਤਰ ਦਾ ਜਨਮ (1901)

**17 ਜੁਲਾਈ**: ਪੰਜਾਬ ਰਿਆਸਤੀ ਪਰਜਾਮੰਡਲ ਦੀ ਸਥਾਪਨਾ (1928)

**18 ਜੁਲਾਈ**: ਜੀਵ ਸੈੱਲ ਸਿਧਾਂਤ ਦੇ ਖ਼ੋਜੀ ਵਿਗਿਆਨੀ ਰਾਬਰਟ ਹੁੱਕ ਦਾ ਜਨਮ (1635)

**20 ਜੁਲਾਈ**: ਚੰਦ ਉੱਤੇ ਮਨੁੱਖ ਨੇ ਪਹਿਲੀ ਵਾਰ ਪੈਰ ਧਰੇ (1969)

**23 ਜੁਲਾਈ**: ਸ਼ਹੀਦ ਚੰਦਰ ਸ਼ੇਖਰ ਆਜ਼ਾਦ ਦਾ ਜਨਮ (1906)

**27 ਜੁਲਾਈ**: ਨਕਸਲੀ ਲਹਿਰ ਦੇ ਇੱਕ ਪ੍ਰਸਿੱਧ ਮੋਢੀ ਆਗੂ ਚਾਰ ਮਾਜ਼ੂਮਦਾਰ ਦੀ ਜੇਲ੍ਹ ਵਿੱਚ ਮੌਤ (1972)

**31 ਜੁਲਾਈ**: ਸ਼ਹੀਦ ਊਧਮ ਸਿੰਘ ਨੂੰ ਲੰਡਨ ਵਿੱਚ ਫਾਂਸੀ (1940)

**5 ਅਗਸਤ**: ਚੰਦ 'ਤੇ ਪਹਿਲਾ ਪੈਰ ਧਰਨ ਵਾਲੇ ਨੀਲ ਆਰਮਸਟਰੌਂਗ ਦਾ ਜਨਮ (1930)

**6 ਅਗਸਤ**: ਪ੍ਰਮਾਣੂ ਬੰਬ ਵਿਰੋਧੀ ਦਿਵਸ

**9 ਅਗਸਤ**: "ਭਾਰਤ ਛੱਡੋ ਅੰਦੋਲਨ" ਦੀ ਸ਼ੁਰੂਆਤ (1942)

**11 ਅਗਸਤ**: ਸ਼ਹੀਦ ਖੁਦੀ ਰਾਮ ਬੋਸ ਨੂੰ 19 ਸਾਲ ਦੀ ਉਮਰ ਵਿੱਚ ਫਾਂਸੀ (1908)

**13 ਅਗਸਤ**: ਕਿਊਬਾ ਦੇ ਕ੍ਰਾਂਤੀਕਾਰੀ ਆਗੂ ਫੀਦਲ ਕਾਸਟਰੋ ਦਾ ਜਨਮ (1926)

**14 ਅਗਸਤ**: ਪ੍ਰਸਿੱਧ ਇਨਕਲਾਬੀ ਕਵੀ ਲਾਲ ਸਿੰਘ ਦਿਲ ਦਾ ਦੇਹਾਂਤ (2007)

**17 ਅਗਸਤ**: ਸ਼ਹੀਦ ਮਦਨ ਲਾਲ ਢੀਂਗਰਾ ਨੂੰ ਲੰਡਨ ਵਿੱਚ ਫਾਂਸੀ (1909)

**18 ਅਗਸਤ**: ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਹਵਾਈ ਹਾਦਸੇ ਵਿੱਚ ਸੰਭਾਵੀ ਮੌਤ (1945)

**19 ਅਗਸਤ**: ਜਨਮ ਦਿਨ ਪ੍ਰਸਿੱਧ ਲੋਕ ਨਾਟਕਕਾਰ ਅਜਮੇਰ ਔਲਖ (1942)

**20 ਅਗਸਤ**: ਫਿਰਕਾਪ੍ਰਸਤ ਤਾਕਤਾਂ ਵੱਲੋਂ ਮਹਾਂਰਾਸ਼ਟਰ ਦੇ ਤਰਕਸ਼ੀਲ ਆਗੂ ਨਰਿੰਦਰ ਦਾਭੋਲਕਰ ਦਾ ਕਤਲ (2013)

**23 ਅਗਸਤ**: ਪਥਰਾਟ ਵਿਗਿਆਨੀ ਜਾਰਜ ਕੂਵੀਅਰ ਦਾ ਜਨਮ (1769)

**24 ਅਗਸਤ**: ਸ਼ਹੀਦ ਰਾਜਗੁਰੂ ਦਾ ਜਨਮ (1908)

**29 ਅਗਸਤ**: ਕੌਮੀ ਖੇਡ ਦਿਵਸ

**30 ਅਗਸਤ**: ਪ੍ਰਮਾਣੂ ਬਣਤਰ ਦੇ ਖੋਜੀ ਰੁਦਰ ਫੋਰਡ ਦਾ ਜਨਮ (1871)

**30 ਅਗਸਤ**: ਫਿਰਕਾਪ੍ਰਸਤਾਂ ਵੱਲੋਂ ਤਰਕਸ਼ੀਲ ਵਿਚਾਰਾਂ ਦੇ ਲੇਖਕ ਅਤੇ ਕੰਨੜ ਯੂਨੀਵਰਸਿਟੀ ਦੇ ਵੀ.ਸੀ. ਰਹੇ ਪ੍ਰੋ. ਐਮ.ਐਮ. ਕੁਲਬਰਗੀ ਦਾ ਕਤਲ (2015)

### ਡਾ. ਦਾਭੋਲਕਰ ਦੇ ਨਾਮ

**- ਕੁਲਵਿੰਦਰ ਕੁੱਲਾ**

ਕਿਰਨਾਂ 'ਤੇ ਤਲਵਾਰ ਦਾ ਵਾਰ ਹੋਵੇ
ਤਾਂ ਕੱਟਦੀਆਂ ਨਹੀਂ
ਸਗੋਂ ਤਲਵਾਰ ਦੀ ਲਿਸ਼ਕੋਰ
ਇਹਨਾਂ ਦੀ ਚਮਕ ਨੂੰ ਹੋਰ ਵਧਾ ਦਿੰਦੀ ਹੈ।
ਨ੍ਹੇਰ ਦੀ ਗ਼ਰਦ ਆਖਰ ਕਿੱਥੇ ਤੱਕ ਉੱਡੇਗੀ ?
ਕਿਰਨਾਂ ਦਾ ਸਾਮ੍ਹਣਾ ਕਰਨ ਦੇ ਸਮਰੱਥ ਨਹੀਂ ਹੋਏਗੀ।
ਕਿਰਨਾਂ ਦੀ ਤਾਂ ਆਦਤ ਹੈ
ਨਾ ਇਹਨਾਂ ਕਦੇ ਲੋਅ ਤਿਆਗੀ ਹੈ
ਨਾ ਰਸਤਾ
ਇਨ੍ਹਾਂ ਸਦਕੇ ਹੀ ਰੋਸ਼ਨ ਹੁੰਦੇ ਰਹਿਣਗੇ
ਲੋਕਾਈ ਦੇ ਵਿਹੜੇ

# ਚਿੰਤਾ ਰੋਗ



ਬਲਵਿੰਦਰ ਬਰਨਾਲਾ

ਚਿੰਤਾ ਰੋਗ ਇੱਕ ਅਜਿਹਾ ਵਿਕਾਰ ਹੈ ਜਿਸ ਵਿੱਚ ਮਰੀਜ਼ ਲੋੜ ਤੋਂ ਵਧੇਰੇ ਕਿਸੇ ਮਸਲੇ 'ਤੇ ਚਿੰਤਤ ਹੁੰਦਾ ਹੈ। ਇਹ ਚਿੰਤਾ ਬਿਨ੍ਹਾਂ ਰੁਕੇ ਜਾਰੀ ਰਹਿੰਦੀ ਹੈ ਅਤੇ ਇਹ ਦਿਨਾਂ ਤੋਂ ਮਹੀਨਿਆਂ ਵਿੱਚ ਬਦਲ ਜਾਂਦੀ ਹੈ ਜਿਸ ਉੱਪਰ ਮਰੀਜ਼ ਦਾ ਕੋਈ ਕੰਟਰੋਲ ਨਹੀਂ ਰਹਿੰਦਾ। ਕਈ ਵਾਰ ਅਜਿਹੀ ਹਾਲਤ ਵਿੱਚ ਲਗਾਤਾਰ ਰਹਿਣ ਕਾਰਨ ਮਨੁੱਖ ਦੇ ਮਨ ਅੰਦਰ ਪੱਕਾ ਡਰ ਬੈਠ ਜਾਂਦਾ ਅਤੇ ਉਹ ਕੁੱਝ ਬੁਰਾ ਵਾਪਰਨ ਦੀਆਂ ਕਿਆਸ ਅਰਾਈਆਂ ਵਿੱਚ ਉਲਝ ਜਾਂਦਾ ਹੈ। ਅਜਿਹਾ ਵਿਵਹਾਰ ਉਹ ਹਰ ਮਸਲੇ ਜਾਂ ਗਤੀਵਿਧੀ ਵਿਚ ਅਖਤਿਆਰ ਕਰ ਲੈਂਦਾ ਹੈ।

**ਚਿੰਤਾ ਰੋਗ ਨੂੰ ਸਮਝਣਾ**

1. ਨੀਂਦ ਬੁਰੀ ਤਰ੍ਹਾਂ ਪ੍ਰਭਾਵਤ ਹੋ ਜਾਂਦੀ ਹੈ ਅਤੇ ਉਹ ਉਨੀਂਦਰੇ ਦਾ ਸ਼ਿਕਾਰ ਹੋ ਜਾਂਦਾ ਹੈ। ਜੇ ਨੀਂਦ ਆਉਂਦੀ ਵੀ ਹੈ ਤਾਂ ਉਹ ਵੀ ਟੁੱਟਵੀਂ।
2. ਮਰੀਜ਼ ਹਮੇਸ਼ਾ ਬੇਅਰਾਮੀ ਵਿਚ ਰਹਿੰਦਾ ਹੈ। ਉਸ ਨੂੰ ਚੈਨ ਨਹੀਂ ਆਉਂਦਾ। ਉਹ ਟਿਕ ਕੇ ਨਹੀਂ ਬੈਠ ਸਕਦਾ।
3. ਉਸ ਦੇ ਮਨ ਦੀ ਇਕਾਗਰਤਾ ਉਖੜ ਜਾਂਦੀ ਹੈ, ਉਹ ਕਿਸੇ ਵੀ ਵਿਸ਼ੇ/ਵਸਤੂ 'ਤੇ ਆਪਣਾ ਧਿਆਨ ਕੇਂਦਰਤ ਨਹੀਂ ਕਰ ਸਕਦਾ।
4. ਉਹ ਹਰ ਤਰ੍ਹਾਂ ਦੀ ਆਪਸੀ ਸਮਾਜਿਕ ਗੱਲਬਾਤ ਤੋਂ ਬਚਣ ਲੱਗ ਜਾਂਦਾ ਹੈ। ਭੀੜ ਤੋਂ ਦੂਰ ਰਹਿਣਾ ਪਸੰਦ ਕਰਦਾ ਹੈ।
5. ਉਹ ਇੱਕਲਤਾ ਪਸੰਦ ਕਰਦਾ ਹੈ। ਜਿਆਦਾ ਸਮਾਂ ਇਕੱਲਿਆਂ ਗੁਜਾਰਦਾ ਹੈ।
6. ਬਿਨ੍ਹਾਂ ਕਿਸੇ ਹਰਕਤ ਦੇ ਉਹ ਥੱਕਿਆ ਥੱਕਿਆ ਰਹਿੰਦਾ ਹੈ ਅਤੇ ਸਰੀਰ ਸ਼ਕਤੀਹੀਣ ਮਹਿਸੂਸ ਕਰਦਾ ਹੈ।
7. ਮਰੀਜ਼ ਛੋਟੇ ਛੋਟੇ ਸਾਹ ਲੈਂਦਾ ਹੈ ਅਤੇ ਦਿਲ ਦੀ ਧੜਕਣ ਤੇਜ਼ ਰਹਿਣ ਲੱਗ ਜਾਂਦੀ ਹੈ। ਉੱਚ ਰਕਤ ਦਬਾਅ ਅਜਿਹੇ ਮਰੀਜ਼ ਵਿਚ ਆਮ ਦੇਖਿਆ ਜਾ ਸਕਦਾ ਹੈ।
8. ਮਰੀਜ਼ ਸੁਭਾਅ ਪੱਖੋਂ ਚਿੜਚਿੜਾ ਹੋ ਜਾਂਦਾ ਹੈ। ਉਸਦਾ ਰਵੱਈਆ ਗੈਰ ਸਮਾਜਿਕ ਹੋ ਜਾਂਦਾ ਹੈ।
9. ਮਾਸਪੇਸ਼ੀਆਂ ਵਿੱਚ ਲਗਾਤਾਰ ਤਣਾਅ ਰਹਿਣ ਕਾਰਨ ਉਸਦਾ ਸਰੀਰ ਦਰਦ ਕਰਦਾ ਰਹਿੰਦਾ ਹੈ।
10. ਚਿੰਤਾ ਦੇ ਮਰੀਜ਼ ਦਾ ਦਿਮਾਗ ਉਸਨੂੰ ਚਿੰਤਾ ਤੋਂ ਪਾਸੇ ਲਿਜਾਣ ਲਈ ਜਾਂ ਤਾਂ ਘੱਟ ਖਾਣ ਲਈ ਜਾਂ ਵੱਧ ਖਾਣ ਲਈ ਮਜਬੂਰ ਕਰਦਾ ਹੈ। ਮਰੀਜ਼ ਜਾਂ ਤਾਂ ਸੋਕੇ ਦਾ ਸ਼ਿਕਾਰ ਹੋਵੇਗਾ ਜਾਂ ਮੋਟਾਪੇ ਦਾ।

**ਪ੍ਰਭਾਵ:**

ਜਿਆਦਾ ਚਿੰਤਾ ਨਾਲ ਮਰੀਜ਼ ਕਈ ਕਿਸਮ ਦੀ ਅਪਾਹਜਤਾ ਦਾ ਸ਼ਿਕਾਰ ਹੋ ਸਕਦਾ ਹੈ। ਵਾਹਣ ਚਲਾਉਣ ਸਮੇਂ ਗਲਤੀ ਦੀ ਸੰਭਾਵਨਾ ਵਧ ਜਾਂਦੀ ਹੈ ਅਤੇ ਮਕੈਨੀਕਲ ਕੰਮ ਵਿੱਚ ਅਜਿਹਾ ਗਲਤੀ ਉਸ ਲਈ ਦੁਖਦਾਈ ਹੋ ਸਕਦੀ ਹੈ। ਉਸਦੀਆਂ ਨਸ਼ਾਂ ਅਤੇ ਮਾਸਪੇਸ਼ੀਆਂ ਵਿੱਚ ਤਾਲਮੇਲ ਉਖੜ ਜਾਂਦਾ ਹੈ।

ਬਹੁਤ ਜਿਆਦਾ ਚਿੰਤਾ ਨਾਲ ਮਰੀਜ਼ ਕਈ ਵਾਰ ਇੰਨੇ ਖ਼ਤਰਨਾਕ ਡਰ ਦਾ ਸ਼ਿਕਾਰ ਹੋ ਜਾਂਦਾ ਹੈ ਕਿ ਉਹ ਖ਼ੁਦ ਦਾ ਜਾਂ ਦੂਸਰਿਆਂ ਦਾ ਨੁਕਸਾਨ ਕਰ ਸਕਦਾ ਹੈ। ਉਸ ਅੰਦਰ ਖ਼ੁਦਕਸ਼ੀ ਕਰਨ ਵਾਲੇ ਖਿਆਲ ਆਉਣ ਲੱਗ ਸਕਦੇ ਹਨ।

**ਇਲਾਜ :**

ਹਲਕੀ ਕਿਸਮ ਦੀ ਚਿੰਤਾ ਦੇ ਮਰੀਜ਼ ਨੂੰ ਸ਼ੁਰੂ ਵਿੱਚ ਸਾਈਕੋਥੈਰੇਪੀ ਚਿੰਤਾ ਮੁਕਤ ਕਰਨ ਲਈ ਕਾਫੀ ਸਹਾਇਕ ਰਹਿੰਦੀ ਹੈ। ਮਨੋਚਕਿਤਸਕ ਉਸਨੂੰ ਜ਼ਿੰਦਗੀ ਦੀ ਅਸਲੀਅਤ ਬਾਰੇ ਦੱਸਦਾ ਹੈ ਅਤੇ ਅਸਲੀ ਤੱਥਾਂ ਨੂੰ ਸਮਝਣ ਲਈ ਪ੍ਰੇਰਦਾ ਹੈ ਅਤੇ ਦੱਸਦਾ ਹੈ ਕਿ ਕੋਈ ਵੀ ਸਮੱਸਿਆ ਸਥਿਰ ਨਹੀਂ ਹੁੰਦੀ ਅਤੇ ਉਸਦਾ ਹੱਲ ਹੁੰਦਾ ਹੈ, ਅਤੇ ਸਮੱਸਿਆਵਾਂ ਦਾ ਸਾਹਮਣਾ ਕਰਨ ਲਈ ਤਿਆਰ ਕਰਦਾ ਹੈ। ਜ਼ਿੰਦਗੀ ਦੀ ਅਹਿਮੀਅਤ ਬਾਰੇ ਦੱਸਦਾ ਹੈ। ਮਾਹਰ ਮਨੋਚਕਿਤਸਕ ਦੁਆਰਾ ਵਰਤੀ ਜਾਂਦੀ ਸਮੋਹਣ ਨੀਂਦ ਵਿਧੀ ਵੀ ਕਾਫੀ ਸਹਾਇਕ ਹੁੰਦੀ ਹੈ।

ਵਧੇਰੇ ਚਿੰਤਾ ਦੇ ਮਰੀਜ਼ ਨੂੰ ਹਸਪਤਾਲ ਲਿਜਾਣ ਦੀ ਜਰੂਰਤ ਹੈ ਜਿਸ ਨਾਲ ਉਸਦੇ ਦਿਮਾਗ ਅੰਦਰ ਆਇਆ ਰਸਾਇਣਕ ਵਿਗਾੜ ਠੀਕ ਕੀਤਾ ਜਾ ਸਕੇ ਅਤੇ ਉਸਦੇ ਨੀਂਦ ਪੈਟਰਨ ਨੂੰ ਸਹੀ ਦਿਸ਼ਾ ਮਿਲ ਸਕੇ। ਸਾਈਕੋਥੈਰੇਪੀ ਵੀ ਨਾਲੋਂ ਨਾਲ ਸਹਾਇਕ ਰਹੇਗੀ ਜਿਸ ਨਾਲ ਉਸਦੇ ਵਰਤਾਅ ਵਿੱਚ ਤਬਦੀਲੀ ਲਿਆਂਦੀ ਜਾ ਸਕੇ, ਜਿਸ ਨਾਲ ਉਹ ਖ਼ੁਦ ਨੂੰ ਅਤੇ ਦੂਸਰਿਆਂ ਨੂੰ ਨੁਕਸਾਨ ਨਾ ਪਹੁੰਚਾ ਸਕੇ।

**"ਤਰਕਸ਼ੀਲ" ਪੜ੍ਹੋ, "ਤਰਕਸ਼ੀਲ" ਬਣੋ।**

ਯਾਦ ਅਮੁੱਲੀ

## ਚੰਦਰ ਸ਼ੇਖਰ ਆਜ਼ਾਦ


(ਜਨਮ ਦਿਨ: 23 ਜੁਲਾਈ)

ਆਜ਼ਾਦੀ ਦੇ ਸੰਗਰਾਮ ਵਿੱਚ ਨੌਜੁਆਨਾਂ ਦਾ ਯੋਗਦਾਨ ਅਮੁੱਲਾ ਹੈ। ਜਿਹੜੇ ਭਰ ਜੁਆਨੀ ਵਿੱਚ ਮਨਾਂ 'ਚ ਆਜ਼ਾਦੀ ਦਾ ਸੁਪਨਾ ਲੈ ਕੇ ਘਰ ਬਾਰ ਤਿਆਗ ਤੁਰੇ। ਉਨ੍ਹਾਂ ਨੌਜਵਾਨਾਂ ਦੇ ਸੈਨਾਪਤੀ ਵਜੋਂ ਜਾਣੇ ਜਾਂਦੇ ਚੰਦਰ ਸ਼ੇਖਰ ਆਜ਼ਾਦ ਦਾ ਨਾਂ ਮੂਹਰਲੀ ਕਤਾਰ ਵਿੱਚ ਆਉਂਦਾ ਹੈ ਜਿਸ ਨੂੰ ਅੰਗਰੇਜ਼ ਪੁਲਿਸ ਜਿਉਂਦੇ ਜੀਅ ਹੱਥ ਨਾ ਲਾ ਸਕੀ। ਇਲਾਹਾਬਾਦ ਦੇ ਅਲਫਰੈੱਡ ਪਾਰਕ ਵਿੱਚ ਆਜ਼ਾਦ ਦਾ ਅੰਗਰੇਜ਼ ਪੁਲਿਸ ਨਾਲ ਲੜਦਿਆਂ ਸ਼ਹੀਦ ਹੋ ਜਾਣਾ ਅਚਾਨਕ ਇੱਕ ਘਟਨਾ ਹੀ ਸੀ ਪਰ ਆਪਣੀ ਕਾਲ ਕੋਠੜੀ ਵਿੱਚ ਜਦ ਮੈਂ ਇਹ ਖ਼ਬਰ ਸੁਣੀ ਤਾਂ ਆਜ਼ਾਦ ਦੀ ਇਹ ਗੱਲ, 'ਕੈਲਾਸ਼! ਭਗਤ ਸਿੰਘ ਨੂੰ ਤਾਂ ਫਾਂਸੀ ਹੀ ਹੋਵੇਗੀ, ਉਸ ਨੂੰ ਫਾਂਸੀ ਹੋਣ ਤੋਂ ਪਹਿਲਾਂ ਹੀ ਕੁੱਝ ਕਰਕੇ ਦਿਖਾਉਣਾ ਹੈ..' ਮੈਨੂੰ ਰਹਿ ਰਹਿ ਕੇ ਯਾਦ ਆਉਣ ਲੱਗੀ।

ਉਹਨਾਂ ਦੇ ਜੀਵਨ ਵਿੱਚ ਕੁਰਾਹੇ ਪਈ ਹੋਈ ਅਨਪੜ੍ਹ, ਰੂੜ੍ਹੀਵਾਦੀ ਤੇ ਗ਼ੁਰਬਤ ਦੀ ਸ਼ਿਕਾਰ ਜਨਤਾ ਦੇ ਇੱਕ ਇਨਕਲਾਬੀ ਮਾਰਗ 'ਤੇ ਪੇਸ਼ਕਦਮ ਹੋਣ ਦੀ ਇੱਕ ਸੰਖੇਪ ਮਿਸਾਲ ਸਾਨੂੰ ਮਿਲਦੀ ਹੈ। ਆਜ਼ਾਦ ਦਾ ਜਨਮ ਹੱਦ ਦਰਜੇ ਦੀ ਗਰੀਬੀ, ਅਨਪੜ੍ਹਤਾ, ਅੰਧਵਿਸ਼ਵਾਸ਼ ਤੇ ਧਾਰਮਿਕ ਕੱਟੜਤਾ ਵਿੱਚ ਹੋਇਆ ਸੀ। ਉਹ ਕਿਤਾਬਾਂ ਪੜ੍ਹ ਕੇ ਨਹੀਂ, ਸਗੋਂ ਰਾਜਨੀਤਕ ਸੰਘਰਸ਼ ਤੇ ਜੀਵਨ ਸੰਘਰਸ਼ ਵਿੱਚ ਆਪਣੇ ਸਰਗਰਮ ਅਨੁਭਵਾਂ ਤੋਂ ਸਿੱਖਦੇ ਹੋਏ ਹੀ ਹਿੰਦੁਸਤਾਨ ਸ਼ੋਸ਼ਲਿਸਟ ਰੀਪਬਲਿਕਨ ਆਰਮੀ ਦੇ ਆਗੂ ਬਣੇ, ਜਿਸਦਾ ਮਕਸਦ ਭਾਰਤ ਵਿੱਚ ਧਰਮ ਨਿਰਪੇਖ, ਜਮਾਤ ਰਹਿਤ ਸਮਾਜਵਾਦੀ ਪਰਜਾਤੰਤਰ ਦੀ ਸਥਾਪਨਾ ਕਰਨਾ ਸੀ। ਇਸੇ ਆਰਮੀ ਦੇ ਮੁਖੀ ਬਲਰਾਜ ਦੇ ਤੌਰ 'ਤੇ ਉਹ ਪੁਲਿਸ ਨਾਲ ਲੜਦੇ ਹੋਏ ਸ਼ਹੀਦ ਹੋਏ। ਇਸ ਤਰ੍ਹਾਂ ਇਹ ਪੂਰੀ ਤਰਾਂ ਉਚਿਤ ਹੀ ਹੈ ਕਿ ਚੰਦਰ ਸ਼ੇਖ਼ਰ ਆਜ਼ਾਦ ਦਾ ਜੀਵਨ ਅਤੇ ਉਨ੍ਹਾਂ ਦਾ ਨਾਂ ਸਾਮਰਾਜਵਾਦੀ ਜ਼ੁਲਮ ਵਿੱਚ ਅਨਪੜ੍ਹਤਾ, ਅੰਧਵਿਸ਼ਵਾਸ਼ ਤੇ ਧਾਰਮਿਕ ਕੱਟੜਤਾ ਵਿੱਚ ਫਸੀ ਭਾਰਤੀ ਜਨਤਾ ਦੀ ਇਨਕਲਾਬੀ ਚੇਤਨਾ ਦਾ ਪ੍ਰਤੀਕ ਹੋ ਗਿਆ ਹੈ।

**- ਭਗਵਾਨ ਦਾਸ ਮਾਹੌਰ**

## ਗ਼ਦਰੀ ਗੁਲਾਬ ਕੌਰ



ਉਹ ਜਦੋਂ ਗ਼ਦਰੀ ਕਾਫ਼ਲੇ ਵਿੱਚ ਸ਼ਾਮਲ ਹੋਈ ਤਾਂ ਉਸਦਾ ਪਤੀ ਮਾਨ ਸਿੰਘ ਵੀ ਨਾਲ਼ ਸੀ। ਜਦੋਂ ਗ਼ਦਰ ਪਾਰਟੀ ਦੇ ਜ਼ਾਬਤਾ ਬੱਧ ਸਿਪਾਹੀ ਬਣਕੇ "ਦੇਸ਼ ਨੂੰ ਚੱਲੋ" ਦੇ ਹੋਕੇ ਦਾ ਵੇਲਾ ਆਇਆ ਤਾਂ ਮਾਨ ਸਿੰਘ ਦਾ ਮਨ ਬਦਲ ਗਿਆ। ਉਸਨੇ ਗ਼ੁਲਾਬ ਕੌਰ ਨੂੰ ਆਪਣੀ ਪਤੀ ਵਾਲੀ ਹੈਸੀਅਤ ਵਿੱਚ ਰੋਕਣ ਦਾ ਅੰਦਾਜ਼ ਵੀ ਵਿਖਾਇਆ। ਗ਼ੁਲਾਬ ਕੌਰ ਨੇ ਡਟਕੇ ਗ਼ਦਰ ਪਾਰਟੀ ਦੇ ਝੰਡੇ ਨਾਲ਼ ਵਫ਼ਾ ਨਿਭਾਈ।

ਉਸ ਨੇ ਮਾਨ ਸਿੰਘ ਨੂੰ ਤੋੜ ਕੇ ਜਵਾਬ ਦਿੰਦਿਆਂ ਕਿਹਾ ਕਿ "ਤੂੰ ਡਰਪੋਕ ਨਿਕਲਿਆ। ਅਜੇ ਵੀ ਵੇਲਾ ਹੈ ਗ਼ਦਰ ਪਾਰਟੀ ਦੇ ਝੰਡੇ ਹੇਠ ਇੱਕਠੇ ਤੁਰੀਏ।" ਜਦੋਂ ਉਹ ਨਾ ਮੰਨਿਆ ਤਾਂ ਗ਼ੁਲਾਬ ਕੌਰ ਨੇ ਕਿਹਾ ਕਿ ਅੱਜ ਤੋਂ ਤੇਰੇ ਮੇਰੇ ਰਾਹ ਵੱਖਰੇ। ਬੀਬੀ ਗੁਲਾਬ ਕੌਰ ਨੇ ਜਾਤੀ ਹਿੱਤਾਂ ਤੋਂ ਉੱਪਰ ਉੱਠ ਕੇ ਲੋਕਾਂ ਦੇ ਹਿੱਤਾਂ ਨੂੰ ਆਪਾ ਸਮਰਪਿਤ ਕੀਤਾ।

ਉਸ ਨੇ ਗ਼ਦਰ ਪਾਰਟੀ ਦੇ ਪ੍ਰੋਗਰਾਮ ਨੂੰ ਆਪਣੀ ਜ਼ਿੰਦਗੀ ਦਾ ਮਾਰਗ ਦਰਸ਼ਕ ਬਣਾ ਲਿਆ। ਉਸ ਪਾਰਟੀ ਦੇ ਪਰਿਵਾਰ ਨੂੰ ਆਪਣਾ ਪਰਿਵਾਰ ਬਣਾ ਲਿਆ ਜਿਹੜੀ ਪਾਰਟੀ ਸਾਡੇ ਪਿਆਰੇ ਮੁਲਕ ਨੂੰ ਹਰ ਵੰਨਗੀ ਦੀ ਵਿਦੇਸ਼ੀ ਅਤੇ ਦੇਸ਼ੀ ਲੁੱਟ ਤੋਂ ਮੁਕਤ ਕਰਵਾਉਣ ਲਈ ਜੂਝਦੀ ਰਹੀ।

ਜਿਸ ਪਾਰਟੀ ਨੇ ਸਾਂਝੀਵਾਲਤਾ ਦਾ ਝੰਡਾ ਬੁਲੰਦ ਕੀਤਾ। ਸਾਡੀ ਧਰਤੀ ਦੀ ਜਾਈ ਸੰਗਰਾਮਣ ਗ਼ਦਰੀ ਗੁਲਾਬ ਕੌਰ ਦੀ ਜੀਵਨ ਘਾਲਣਾ ਅਮਿੱਟ ਹੈ। ਅੰਗਰੇਜ਼ ਹਕੂਮਤ ਦੀ ਕੈਦ ਦੌਰਾਨ ਜੇਲ੍ਹ ਅੰਦਰ ਉਹ ਕੈਂਸਰ ਦੀ ਨਾਮੁਰਾਦ ਬਿਮਾਰੀ ਦੀ ਲਪੇਟ ਵਿੱਚ ਆ ਗਏ। ਜੇਲ੍ਹ ਤੋਂ ਬਾਹਰ ਆ ਜਾਣ ਉਪਰੰਤ ਉਹ 28 ਜੁਲਾਈ 1925 ਨੂੰ ਆਜ਼ਾਦੀ ਸੰਗਰਾਮ ਦੇ ਕਾਫ਼ਲੇ ਨੂੰ ਅਲਵਿਦਾ ਕਹਿ ਗਏ।

**ਅਮੋਲਕ ਸਿੰਘ**

### ਸੱਚਾ ਸਾਹਿਤ

ਸੱਚਾ ਸਾਹਿਤ ਉਹ ਹੁੰਦਾ ਹੈ ਜਿਹੜਾ ਸਾਨੂੰ ਮਨੁੱਖ ਵਿਰੋਧੀ ਪ੍ਰਵਿਰਤੀਆਂ ਨੂੰ ਨਫ਼ਰਤ ਕਰਨੀ ਸਿਖਾਉਂਦਾ ਹੈ। ਚੰਗਾ ਇਨਸਾਨ ਬਣਨ ਲਈ ਪ੍ਰੇਰਦਾ ਤੇ ਸਮਾਜ ਦੇ ਚੰਗੇਰੇ ਭਵਿੱਖ ਲਈ ਸੋਚਣ, ਸਮਝਣ ਤੇ ਕੁੱਝ ਸਾਰਥਕ ਕਰਨ ਵੱਲ ਤੋਰਦਾ ਹੈ।

**ਈਵਾਨ ਤੁਰਗਨੇਵ**



### ਵਸੀਅਤ

"ਮੈਂ ਇਸ ਗੱਲ ਤੋਂ ਸੰਤੁਸ਼ਟ ਹਾਂ ਕਿ ਮੈਂ ਸੱਚਮੁੱਚ ਆਪਣੀ ਸਮਰੱਥਾ ਅਨੁਸਾਰ ਆਪਣੇ ਮਿਹਨਤੀ ਲੋਕਾਂ ਲਈ ਆਪਣੀ ਜ਼ਿੰਦਗੀ ਈਮਾਨਦਾਰੀ, ਨਿਰਸਵਾਰਥ, ਕੁਰਬਾਨੀ ਅਤੇ ਸਵੈਮਾਨ ਨਾਲ ਜੀਵੀ ਹੈ। ਇਸ ਤੋਂ ਇਲਾਵਾ ਮੇਰਾ ਇਹ ਵੀ ਵਿਚਾਰ ਰਿਹਾ ਹੈ ਕਿ ਜ਼ਿੰਦਗੀ ਵਿਚ ਕਾਮਯਾਬੀ ਮਿਹਨਤ ਕਰਨ ਵਾਲਿਆਂ ਦੇ ਸੰਘਰਸ਼ ਲੜਨ ਅਤੇ ਉਨ੍ਹਾਂ ਦੀ ਅਣਖੀਲੇ, ਬਰਾਬਰ ਅਤੇ ਆਤਮ ਸਨਮਾਨ ਵਾਲੇ ਬਹਾਦਰ ਮਨੁੱਖਾਂ ਦੇ ਰੂਪ ਵਿਚ ਆਪਣੇ ਪੈਰਾਂ 'ਤੇ ਖੜ੍ਹਾ ਹੋਣ ਵਿਚ ਮਦਦ ਕਰਨਾ ਹੈ। ਮੇਰੇ ਲਈ ਕਿਸੇ ਵੀ ਧਾਰਮਿਕ ਸ਼ਖ਼ਸੀਅਤ ਦੀਆਂ ਅਸੀਸਾਂ ਦਾ ਕੋਈ ਮੁੱਲ ਨਹੀਂ ਹੈ ਅਤੇ ਨਾ ਹੀ ਇਸ ਦੀ ਲੋੜ ਹੈ। ਕੇਵਲ ਉਨ੍ਹਾਂ ਦੀਆਂ 'ਰੂਹਾਂ' ਭਟਕਦੀਆਂ ਰਹਿੰਦੀਆਂ ਹਨ ਜਿਨ੍ਹਾਂ ਨੇ ਲੋਕਾਂ ਦੇ ਵਿਰੁੱਧ ਪਾਪ ਅਤੇ ਧੋਖਾਧੜੀਆਂ, ਅਤੇ ਵਿਸ਼ਵਾਸਘਾਤ ਕੀਤੇ ਹੁੰਦੇ ਹਨ। ਧਨ ਦੌਲਤ ਮੈਨੂੰ ਲੁਭਾ ਜਾਂ ਮੈਨੂੰ ਕੁਰਾਹੇ ਨਹੀਂ ਪਾ ਸਕੀ। ਮੈਂ ਇਹ ਸਭ ਲਿਖ ਕੇ ਛੱਡ ਰਿਹਾ ਹਾਂ ਤਾਂ ਕਿ ਮੇਰੇ ਮ੍ਰਿਤਕ ਸਰੀਰ ਨੂੰ ਧਾਰਮਿਕ ਰੀਤੀ-ਰਿਵਾਜਾਂ ਵਿਚ ਨਾ ਘਸੀਟਿਆ ਜਾਵੇ।



**ਸੋਹਣ ਸਿੰਘ ਜੋਸ਼**

### ਪਿਆਰਾ ਸੁਪਨਾ

**ਪਰਮਿੰਦਰ ਸੋਢੀ**

ਮਨੁੱਖਤਾ ਦੇ ਉਚੇਰੇ ਗੁਣਾਂ ਬਾਰੇ ਲਿਖਕੇ, ਆਪਣੀ ਲੇਖਣੀ ਵਿੱਚ ਸਤਿਅਮ ਸੁੰਦਰਮ ਉੱਪਰ ਫ਼ੋਕਸ ਕਰਕੇ ਸਾਹਿਤ ਅਤੇ ਨਿੱਜੀ ਜੀਵਨ ਵਿੱਚ ਹਰ ਤਰ੍ਹਾਂ ਦੀ ਵਿਤਕਰੇਬਾਜ਼ੀ ਨੂੰ ਨਕਾਰ ਕੇ, ਨੇਕ ਧਿਰਾਂ ਨਾਲ ਖੜ੍ਹਕੇ, ਮੈਂ ਇਸ ਰੂਪ ਵਿੱਚ ਅੱਜ ਤੱਕ ਅਨਿਆਂ ਦੇ ਖਿਲਾਫ਼ ਆਵਾਜ਼ ਉਠਾਈ ਹੈ।

ਘਰ ਵਿੱਚ ਬਿਸਤਰੇ ਦਾ ਉਹ ਖੂੰਜਾ ਜਿੱਥੇ ਕਿਤਾਬਾਂ ਪਈਆਂ ਹਨ, ਦਫ਼ਤਰ ਦਾ ਉਹ ਕੋਨਾ ਜਿੱਥੇ ਮੇਰਾ ਕੰਪਿਊਟਰ ਪਿਆ ਹੈ, ਮੇਰੇ ਲਈ ਘਰ ਤੇ ਦਫ਼ਤਰ ਦੇ ਸਭ ਤੋਂ ਪਿਆਰੇ ਕੋਨੇ ਹਨ। ਬਰਾਬਰੀ ਅਤੇ ਇਨਸਾਫ਼ ਭਰੇ ਸਮਾਜ ਦਾ ਸੁਪਨਾ ਹੀ ਮੇਰਾ ਸਭ ਤੋਂ ਪਿਆਰਾ ਸੁਪਨਾ ਹੈ ਜਿਹੜਾ ਅਜੇ ਤੱਕ ਸਾਕਾਰ ਨਹੀਂ ਹੋਇਆ। (ਦਰਸ਼ਨ ਦਰਵੇਸ਼ ਦੀ ਮੁਲਾਕਾਤ 'ਚੋਂ)

ਮਿੰਨੀ ਕਹਾਣੀ

### ਚਾਨਣ

ਛੇਵੀਂ ਕਲਾਸ ਵਿੱਚ ਪਹਿਲੇ ਪੀਰੀਅਡ ਹੀ ਚੀਕ ਚਿਹਾੜਾ ਪੈ ਗਿਆ। ਇੱਕ ਲੜਕੀ ਬੇਹੋਸ਼ ਹੋ ਗਈ। ਸਾਰੇ ਘਬਰਾ ਗਏ। ਆਖਣ ਲੱਗੇ, ਜਰੂਰ ਕੋਈ ਭੂਤ, ਪ੍ਰੇਤ ਦਾ ਚੱਕਰ ਹੈ। ਨਾਲ ਲਗਦੇ ਸ਼ਮਸ਼ਾਨ ਘਾਟ ਵਿੱਚੋਂ ਕੋਈ ਹਵਾ ਏਧਰ ਆਈ ਹੈ। ਬਹੁਤੇ ਅਧਿਆਪਕਾਂ ਨੇ ਹਾਮੀ ਭਰੀ। ਇੱਕ ਅਧਿਆਪਕਾ ਦਾ ਤਰਕ ਸੀ, ਬਗੈਰ ਸੋਚੇ ਸਮਝੇ ਬਿਨ੍ਹਾਂ ਸਿਰ ਪੈਰ ਗੱਲਾਂ, ਘਟਨਾਵਾਂ 'ਤੇ ਯਕੀਨ ਕਰਨਾ ਸਿਆਣਪ ਨਹੀਂ, ਲਾਈਲੱਗਤਾ ਹੁੰਦੀ ਹੈ। ਉਸ ਨੇ ਤੁਰੰਤ ਕੁੜੀ ਨੂੰ ਸੰਭਾਲਿਆ। ਡਾਕਟਰੀ ਸਹਾਇਤਾ ਦਿਵਾਈ। ਲੜਕੀ ਦੇ ਘਰ ਪਹੁੰਚ ਕੇ ਮਾਪਿਆਂ ਨਾਲ ਰਾਬਤਾ ਬਣਾਇਆ। ਜਦ ਉਹ ਲੜਕੀ ਠੀਕ ਹੋ ਕੇ ਸਕੂਲ ਪਰਤੀ ਤਾਂ ਉਸ ਗੁਣੀ ਅਧਿਆਪਕਾ ਨੇ ਸੱਚ ਸਾਹਮਣੇ ਲਿਆ ਧਰਿਆ। ਕਾਰਣ ਮੈਂ ਖੋਜ ਲਿਆ ਹੈ। ਘਰ ਕੋਈ ਮੁਸ਼ਕਲ ਸੀ, ਉਹ ਮਾਪਿਆਂ ਦੇ ਸਹਿਯੋਗ ਨਾਲ ਹੱਲ ਹੋ ਗਈ ਹੈ। ਸਕੂਲ ਸਟਾਫ਼ ਦੇ ਪੁੱਛਣ 'ਤੇ ਉਸਨੇ "..ਤੇ ਦੇਵ ਪੁਰਸ਼ ਹਾਰ ਗਏ" ਪੁਸਤਕ ਸਾਹਵੇਂ ਲਿਆ ਰੱਖੀ। ਕਹਿਣ ਲੱਗੀ, ਘਟਨਾਵਾਂ ਦੇ ਕਾਰਨ ਜਾਨਣ ਤੇ ਹੱਲ ਕਰਨ ਲਈ ਅਜਿਹੀਆਂ ਪੁਸਤਕਾਂ ਦਾ ਚਾਨਣ ਹਰ ਘਰ ਲਿਜਾਣ ਦੀ ਲੋੜ ਹੈ।




ਆਟਾ-ਦਾਲ ਦੀਆਂ ਲਾਇਨਾਂ ਵਿੱਚ ਲਾ ਗਿਆ
ਸੁਪਨਿਆਂ ਦੇ ਲੋਕ ਰਾਜ ਨੂੰ।

****

ਸਾਹਿਤਕਾਰਾਂ ਨੂੰ ਬਣਾਉਣੀ ਪੈਗੀ ਜੁੰਡਲੀ,
'ਮਾਣ-ਸਨਮਾਨ' ਵਾਸਤੇ।

****

ਮਾਇਆ ਨਾਗਨੀ ਬੈਂਕ ਵਿੱਚ ਖਾਤੇ
ਬਾਬੇ ਨੇ 'ਵਿਵੇਕ ਬੁੱਧੀ' ਦੇ।

****

ਡੇਰੇ ਡੂੰਮ ਨੇ ਸੋਚਾਂ ਨੂੰ ਮਾਰੀ ਸੰਗਲੀ,
ਥੋਕ ਵਿੱਚ ਵੋਟਾਂ ਵੇਚ ਕੇ।

****

ਰਾਮ ਨਾਮ ਦੀ ਦੁਹਾਈ ਦੇਣ ਵਾਲਿਆਂ ਦੀ,
ਰਾਮ ਨਾਮ ਸੱਤ ਬੋਲ ਗਈ।



ਜਗਸੀਰ ਜੀਦਾ
(94173-33203)

ਚਲੰਤ ਮਸਲਾ

# ਲੋਕ-ਸਭਾ ਚੋਣਾਂ-ਸੁਨੇਹਾ ਤੇ ਸਬਕ



**ਹੇਮ ਰਾਜ ਸਟੈਨੋ**

ਪਾਰਲੀਮੈਂਟ ਚੋਣਾਂ 2024 ਲੰਘ ਗਈਆਂ ਹਨ। ਆਓ ਆਪਾਂ ਇਨ੍ਹਾਂ ਚੋਣਾਂ ਤੋਂ ਮਿਲਦੇ ਸਬਕ ਬਾਰੇ ਗੱਲ ਕਰੀਏ: ਇਨ੍ਹਾਂ ਚੋਣਾਂ 'ਚ ਮੋਟੇ ਤੌਰ 'ਤੇ ਦੋ ਧੜਿਆਂ 'ਚ ਵੰਡੇ ਸਿਆਸੀ ਪਾਰਟੀਆਂ ਦੇ ਸਿਆਸੀ ਨੁੰਮਾਇਦੇ ਕੁੱਦੇ। ਇੱਕ ਧੜਾ ਇੰਡੀਆ ਗਠਜੋੜ ਵੱਲੋਂ ਚੋਣਾਂ ਲੜਿਆ। ਇਸ ਧੜੇ ਦਾ ਆਰਥਿਕ ਏਜੰਡੇ ਤੋਂ ਇਲਾਵਾ ਦੂਸਰਾ ਵੱਡਾ ਮੁੱਦਾ ਸਾਡੇ ਦੇਸ਼ ਦਾ ਸੰਵਿਧਾਨ ਬਚਾਉਣਾ ਅਤੇ ਤਾਨਾਸ਼ਾਹੀ ਤੋਂ ਬਚਾਉਂਦਿਆਂ ਇੱਥੇ ਲੋਕਤੰਤਰ ਬਹਾਲ ਰੱਖਣਾ ਪ੍ਰਚਾਰਿਆ ਗਿਆ। ਦੂਸਰਾ ਮੋਦੀ ਧੜਾ। ਇਸਨੂੰ ਮੋਦੀ ਧੜਾ ਅਸੀਂ ਇਸ ਲਈ ਕਹਿ ਰਹੇ ਹਾਂ ਕਿ ਇਸ ਧੜੇ ਵੱਲੋਂ ਜੋ ਵੀ ਪ੍ਰਚਾਰ ਕੀਤਾ ਗਿਆ ਉਸ ਵਿੱਚ ਲੋਕਾਂ ਦੀ ਹਰ ਸਮੱਸਿਆ ਨੂੰ ਹੱਲ ਕਰਨ ਨੂੰ ਮੋਦੀ ਦੀ ਗਾਰੰਟੀ ਵਜੋਂ ਹੀ ਉਭਾਰ ਕੇ ਪੇਸ਼ ਕੀਤਾ ਜਾਂਦਾ ਰਿਹਾ। ਇਸ ਤੋਂ ਅੱਗੇ ਵਧਦਿਆਂ ਮੋਦੀ ਨੇ ਤਾਂ ਇਹ ਵੀ ਕਿਹਾ ਕਿ 'ਮੋਦੀ ਕੀ ਗਾਰੰਟੀ ਕੀ ਵੀ ਗਾਰੰਟੀ ਹੈ'। ਮੋਦੀ ਹੀ ਇਸ ਧੜੇ ਦੇ ਇੱਕੋ-ਇੱਕ ਸਟਾਰ ਪ੍ਰਚਾਰਕ ਵਜੋਂ ਸਾਹਮਣੇ ਆਏ। ਪਹਿਲਾਂ ਪਹਿਲ ਤਾਂ ਇਨ੍ਹਾਂ ਵੱਲੋਂ 'ਅਬ ਕੀ ਵਾਰ ਚਾਰ ਸੌ ਪਾਰ' ਦਾ ਨਾਹਰਾ ਦਿੱਤਾ ਗਿਆ। ਇਸ ਧੜੇ ਦੇ ਕੁੱਝ ਆਗੂਆਂ ਵੱਲੋਂ ਇਹ ਵੀ ਪ੍ਰਚਾਰਿਆ ਗਿਆ ਕਿ ਉਨ੍ਹਾਂ ਨੂੰ 400 ਸੀਟਾਂ ਦੀ ਇਸ ਕਰਕੇ ਲੋੜ ਹੈ ਕਿ ਉਹ ਸੰਵਿਧਾਨ ਬਦਲ ਸਕਣ।

ਮੋਦੀ ਧੜੇ ਦੀ ਨੋਟ ਕਰਨ ਵਾਲੀ ਇੱਕ ਦਿਲਚਸਪ ਪਰ ਦੁਖਦਾਈ ਗੱਲ ਇਹ ਹੈ ਕਿ ਮੋਦੀ ਵੱਲੋਂ ਸਾਲ 2019 'ਚ ਸੱਤਾ 'ਚ ਆਉਣ ਲਈ ਕੀਤੇ ਵਾਅਦਿਆਂ ਦਾ ਕੀ ਬਣਿਆ ?, ਇਸ ਬਾਰੇ ਜ਼ਬਾਨ ਨਹੀਂ ਖੋਲ੍ਹੀ ਗਈ। ਜਦੋਂ ਕਿ ਲੋਕਾਂ ਤੋਂ ਦੇਸ਼ ਦੀ ਵਾਗ-ਡੋਰ ਸੰਭਾਲਣ ਲਈ ਫਤਵਾ ਲੈਣ ਲਈ ਇਹ ਇੱਕ ਇਖਲਾਕੀ ਤੌਰ 'ਤੇ ਬੁਨਿਆਦੀ ਅਸੂਲ ਹੁੰਦਾ ਹੈ। ਪਰ ਮੋਦੀ ਆਪਣੇ ਕਾਰਜਕਾਲ ਦੀ ਕੀ ਪ੍ਰਾਪਤੀ ਦੱਸਦਾ ? ਮੋਦੀ ਨੇ ਆਪਣੇ ਕਾਰਜਕਾਲ ਦੌਰਾਨ ਨਵਾਂ ਰੁਜ਼ਗਾਰ ਤਾਂ ਕੀ ਦੇਣਾ ਸੀ ਬਲਕਿ ਉਸਦੀ ਅਗਵਾਈ ਵਾਲੀ ਸਰਕਾਰ ਵੱਲੋਂ ਤਾਂ ਸਰਕਾਰੀ ਤੇ ਪ੍ਰਾਈਵੇਟ ਦੋਹਾਂ ਖੇਤਰਾਂ 'ਚ ਲੱਖਾਂ ਦੀ ਗਿਣਤੀ 'ਚ ਰੁਜ਼ਗਾਰ ਖੋਹਿਆ ਗਿਆ। ਅਸੀਂ ਆਮ ਹੀ ਸੁਣਦੇ-ਪੜ੍ਹਦੇ ਰਹੇ ਹਾਂ ਕਿ ਸਾਡੇ ਦੇਸ਼ ਅੰਦਰ ਬੇਰੁਜ਼ਗਾਰੀ 45 ਸਾਲਾਂ ਦਾ ਰਿਕਾਰਡ ਤੋੜਕੇ ਸਿਖਰਾਂ 'ਤੇ ਹੈ। ਪਹਿਲਾਂ ਪਹਿਲਾਂ ਜਿਹੜੇ ਥੋੜ੍ਹੇ ਬਹੁਤੇ ਮਜ਼ਦੂਰ-ਪੱਖੀ ਲਗਦੇ ਕਿਰਤ ਕਾਨੂੰਨ ਸਨ ਉਨ੍ਹਾਂ ਨੂੰ ਵੀ ਰੱਦ ਕਰਕੇ ਅਜਿਹੇ ਮਜ਼ਦੂਰ-ਵਿਰੋਧੀ ਲੇਬਰ ਕੋਡ ਪਾਸ ਕੀਤੇ ਗਏ ਜੋ ਕਾਮਿਆਂ ਦੇ ਜਥੇਬੰਦ ਹੋਣ ਦੇ ਹੱਕ ਖੋਹਣ, ਮਾਲਕਾਂ ਵੱਲੋਂ ਜਦੋਂ ਜੀਅ ਚਾਹੇ ਛਾਂਟੀਆਂ ਕਰਨ, ਕੰਮ ਦੇ ਘੰਟੇ ਵਧਾਉਣ, ਕੰਮ ਦਾ ਭਾਰ ਵਧਾਉਣ ਅਤੇ ਕੰਮ ਦੀਆਂ ਹਾਲਤਾਂ ਨੂੰ ਹੋਰ ਦਮ-ਘੋਟੂ ਤੇ ਲੋਟੂ ਬਣਾਉਂਦੇ ਹਨ। ਸਾਲ 2022 ਤੱਕ ਕਿਸਾਨਾਂ ਦੀ ਆਮਦਨ ਦੁੱਗਣੀ ਕਰਨ ਦਾ ਮੋਦੀ ਦਾ ਵਾਅਦਾ ਵੀ ਵਫਾ ਨਾ ਹੋਇਆ। ਹਾਂ, ਕਿਸਾਨੀ ਘੋਲ ਵੇਲੇ 700 ਕਿਸਾਨਾਂ ਦੀਆਂ ਜਾਨਾਂ ਜ਼ਰੂਰ ਲੈ ਲਈਆਂ। ਸਭ ਨੂੰ ਯਾਦ ਹੋਵੇਗਾ ਕਿ ਕਿਸਾਨੀ ਘੋਲ, ਜਿੰਨ੍ਹਾਂ ਤਿੰਨ ਖੇਤੀ ਕਾਨੂੰਨਾਂ ਖਿਲਾਫ਼ ਚੱਲਿਆ ਸੀ, ਉਹਨਾਂ ਨੂੰ ਵਾਪਿਸ ਲੈਣ ਵੇਲੇ ਵੀ ਮੋਦੀ ਨੇ ਕਿਹਾ ਸੀ ਕਿ ਉਸ ਦੀ 'ਤਪੱਸਿਆ ?' 'ਚ ਕੁੱਝ ਫ਼ਰਕ ਰਹਿ ਗਿਆ ਹੈ। ਇਹ ਕਿਹੜੀ 'ਤਪੱਸਿਆ' ਸੀ ਜਿਸ ਵਿੱਚ 700 ਕਿਸਾਨਾਂ ਦੀ ਜਾਨ ਲੈਣ 'ਤੇ ਵੀ ਫਰਕ ਰਹਿ ਗਿਆ ? ਕੀ ਇਹ ਮੋਦੀ ਦਾ ਕੋਈ ਪਛਤਾਵਾ ਸੀ ? ਨਹੀਂ, ਬਲਕਿ ਇਹ ਤਾਂ ਇਉਂ ਕਹਿਣ ਦੇ ਬਰਾਬਰ ਹੈ ਕਿ ਜੇਕਰ ਉਸਦੀ 'ਤਪੱਸਿਆ' ਪੂਰੀ ਹੋ ਗਈ ਹੁੰਦੀ ਤਾਂ ਉਸਨੇ ਕਿਸਾਨਾਂ ਦਾ ਹੋਰ ਘਾਣ ਕਰਨਾ ਸੀ ਅਤੇ ਆਪਣੀ 'ਤਪੱਸਿਆ' ਰਾਹੀਂ ਹੋਰ ਕਿਸਾਨਾਂ ਨੂੰ ਬਲੀ ਦੀ ਵੇਦੀ 'ਤੇ ਚੜ੍ਹਾਉਣਾ ਸੀ। ਪਰ ਵਕਤ ਦੇ ਹਾਲਾਤ ਨੇ ਉਸਨੂੰ ਅਜਿਹਾ ਨਹੀਂ ਕਰਨ ਦਿੱਤਾ। ਨੋਟਬੰਦੀ ਕਰਨ ਸਮੇਂ ਮੋਦੀ ਨੇ ਕਾਲਾ ਧਨ ਜ਼ਬਤ ਕਰਕੇ ਹਰੇਕ ਭਾਰਤੀ ਪਰਿਵਾਰ ਦੇ ਖਾਤੇ 'ਚ 15 ਲੱਖ ਰੁਪੈ ਪਾਉਣ ਦਾ ਜਿਹੜਾ ਵਾਅਦਾ ਕੀਤਾ ਸੀ, ਉਹ ਵੀ ਇੱਕ ਸਿਆਸੀ ਗੱਪ ਹੀ ਸਾਬਤ ਹੋਇਆ। ਹੋਰ ਅਜਿਹੇ ਕਿੰਨੇ ਵਾਅਦੇ ਤੇ ਦਾਅਵੇ ਹਨ ਜੋ ਮੋਦੀ ਨੇ ਪੂਰੇ ਨਹੀਂ ਕੀਤੇ। ਮੋਦੀ ਦੇ ਸ਼ਾਸਨ-ਕਾਲ ਦੌਰਾਨ ਜੋ ਕੁੱਝ ਵਾਪਰਿਆ ਉਸਦਾ ਪੂਰਾ ਵੇਰਵਾ ਦੇਣ ਨਾਲ ਇਹ ਲਿਖਤ ਬਹੁਤ ਲੰਬੀ ਹੋ ਜਾਵੇਗੀ, ਸੋ ਅਸੀਂ ਹਾਲ ਦੀ ਘੜੀ ਇੱਥੇ ਹੀ ਬੰਦ ਕਰਦੇ ਹਾਂ।

ਸਾਰ-ਤੱਤ ਇਹ ਹੈ ਕਿ ਮੋਦੀ ਕਾਲ ਦੌਰਾਨ ਅਜਿਹਾ ਕੁੱਝ ਵੀ ਨਹੀਂ ਜੋ ਲੋਕਾਂ ਦੀ ਭਲਾਈ ਲਈ ਕੀਤਾ ਗਿਆ ਹੋਵੇ।

ਹੁਣ ਸ਼ੁਰੂ ਹੁੰਦਾ ਹੈ 18ਵੀਂ ਲੋਕ ਸਭਾ ਚੋਣ ਦਾ ਦੌਰ। ਸ਼ੁਰੂ ਸ਼ੁਰੂ 'ਚ ਤਾਂ ਮੋਦੀ ਵੱਲੋਂ ਸਿਰਫ਼ 'ਅਬ ਕੀ ਵਾਰ-ਚਾਰ ਸੌ ਪਾਰ' ਦਾ ਹੀ ਰਾਗ ਅਲਾਪਿਆ ਜਾਂਦਾ ਰਿਹਾ। ਚੋਣ ਪ੍ਰਚਾਰ ਦੇ ਅੱਧ ਕੁ ਦਰਮਿਆਨ ਮੋਦੀ ਨੇ ਆਪਣੇ ਆਪ ਨੂੰ ਭਗਵਾਨ ਦਾ ਅਵਤਾਰ ਧਾਰਨ ਕਰਕੇ ਆਏ ਅਵਤਾਰੀ-

ਪੁਰਸ਼ ਵਜੋਂ ਪੇਸ਼ ਕਰਨਾ ਸ਼ੁਰੂ ਕਰ ਦਿੱਤਾ। ਇਹ ਉਂਝ ਹੀ ਨਹੀਂ ਕੀਤਾ ਗਿਆ ਬਲਕਿ ਇਹ ਹਿੰਦੂ ਧਰਮ ਦੀ ਇੱਕ ਸਿੱਖਿਆ ਅਨੁਸਾਰ ਕੀਤਾ ਗਿਆ। ਹਿੰਦੂ ਧਰਮ ਅੰਦਰ ਇਹ ਪਵਿੱਤਰ ਮਨੌਤ ਹੈ ਕਿ ਜਦੋਂ ਧਰਮ ਦਾ ਨਾਸ਼ ਹੁੰਦਾ ਹੈ ਤਾਂ ਭਗਵਾਨ ਅਵਤਾਰ ਧਾਰਨ ਕਰਕੇ ਇਸ ਜਗਤ 'ਤੇ ਆਉਂਦਾ ਹੈ ਤੇ ਉਹ ਪਾਪੀਆਂ ਦਾ ਨਾਸ਼ ਕਰਦਾ ਹੈ। ਇਸ ਤਰ੍ਹਾਂ ਕਰਦਿਆਂ ਅਵਤਾਰ ਧਰਮ ਦੀ ਮੁੜ ਸਥਾਪਤੀ ਕਰਦਾ ਹੈ। ਇਸ ਲਈ ਮੋਦੀ ਨੇ ਆਪਣੇ ਆਪ ਨੂੰ ਇੱਕ ਅਵਤਾਰ ਧਾਰਕੇ ਆਉਣ ਵਾਲੇ ਵਜੋਂ ਪੇਸ਼ ਕੀਤਾ। ਖ਼ੈਰ....

ਲੋਕਾਂ ਨੂੰ ਧੋਖਾ ਦਿੰਦਿਆਂ ਲੋਕਾਂ ਪ੍ਰਤੀ ਹਮਦਰਦੀ ਦਾ ਦਿਖਾਵਾ ਕਰਨ ਲਈ ਮੋਦੀ ਸਟੇਜਾਂ 'ਤੇ ਹੰਝੂ ਵਹਾਉਂਦੇ ਵੀ ਵੇਖੇ ਗਏ, ਜਿਵੇਂ ਕਿਤੇ ਮੋਦੀ ਤੋਂ ਲੋਕਾਂ ਦੇ ਦੁੱਖ-ਦਰਦ ਦੇਖੇ ਨਾ ਜਾਂਦੇ ਹੋਣ।

ਮੋਦੀ ਨੇ ਸ਼ਰੇ-ਆਮ ਚੋਣ-ਜ਼ਾਬਤੇ ਦੀਆਂ ਧੱਜੀਆਂ ਉਡਾਈਆਂ, ਜਿਵੇਂ ਚੋਣਾਂ ਦਰਮਿਆਨ 'ਹਮ ਰਾਮ ਕੋ ਲਾਏ ਹੈਂ, ਲੋਕ ਹਮ ਕੋ ਲਾਏਂਗੇ' ਜਾਂ ਰਾਮ ਮੰਦਰ ਦੀ ਉਸਾਰੀ ਵਰਗੇ ਧਰਮ-ਆਧਾਰਤ ਫਿਰਕੂ ਨਾਹਰੇ ਵੀ ਲਾਏ ਗਏ। ਆਪਣੇ ਵਿਰੋਧੀਆਂ ਬਾਰੇ ਇਹ ਧਾਰਮਿਕ ਕੂੜ ਪ੍ਰਚਾਰ ਵੀ ਕੀਤਾ ਗਿਆ ਕਿ ਜੇਕਰ 'ਇੰਡੀ' ਗਠਬੰਧਨ ਵਾਲੇ ਰਾਜ-ਸੱਤਾ 'ਤੇ ਆ ਗਏ ਤਾਂ ਉਹ ਰਾਮ ਮੰਦਰ 'ਤੇ ਬੁਲਡੋਜ਼ਰ ਚਲਵਾ ਦੇਣਗੇ। ਇਸੇ ਤਰ੍ਹਾਂ ਲੋਕਾਂ ਦੀਆਂ ਵੋਟਾਂ ਹਾਸਲ ਕਰਨ ਲਈ ਹੋਰ ਹਰ ਤਰ੍ਹਾਂ ਦੇ ਧਾਰਮਿਕ ਨਾਹਰਿਆਂ ਦੀ ਵਰਤੋਂ ਕੀਤੀ ਗਈ। ਲੋਕਾਂ ਦੇ ਮਨਾਂ 'ਚ ਦਹਿਲ ਬਿਠਾਕੇ ਵੋਟਾਂ ਵਟੋਰਨ ਦਾ ਪ੍ਰਚਾਰ ਵੀ ਕੀਤਾ ਗਿਆ। ਮਿਸਾਲ ਦੇ ਤੌਰ 'ਤੇ ਮੋਦੀ ਨੇ ਇਹ ਪ੍ਰਚਾਰ ਵੀ ਕੀਤਾ ਕਿ ਜੇਕਰ ਇੰਡੀ ਗਠਬੰਧਨ ਵਾਲੇ ਸੱਤਾ 'ਚ ਆ ਗਏ ਤਾਂ ਉਹ ਲੋਕਾਂ ਦੀਆਂ ਔਰਤਾਂ ਦਾ ਮੰਗਲ-ਸੂਤਰ ਤੱਕ ਲੁਹਾਕੇ ਮੁਸਲਮਾਨਾਂ ਨੂੰ ਦੇ ਦੇਣਗੇ। ਹਿੰਦੂ ਲੋਕਾਂ ਦੀਆਂ ਔਰਤਾਂ ਅੰਦਰ ਮੰਗਲ-ਸੂਤਰ ਇੱਕ ਸ਼ੌਕੀਆ ਗਹਿਣੇ ਵਜੋਂ ਨਹੀਂ ਪਹਿਨਿਆ ਜਾਂਦਾ ਬਲਕਿ ਇਹ ਔਰਤ-ਮਰਦ ਦੇ ਬਹੁਤ ਹੀ ਪਵਿੱਤਰ ਬੰਧਨ ਦੇ ਇੱਕ ਸੂਤਰ ਵਜੋਂ ਗਿਣਿਆ ਜਾਂਦਾ ਹੈ। ਇਹ ਮੰਗਲ-ਸੂਤਰ ਹਿੰਦੂ ਔਰਤਾਂ ਸਿਰਫ਼ ਉਦੋਂ ਹੀ ਉਤਾਰਦੀਆਂ ਹਨ ਜਦੋਂ ਉਨ੍ਹਾਂ ਦੇ ਪਤੀ ਦੀ ਮੌਤ ਹੋ ਜਾਂਦੀ ਹੈ। ਸੋ ਮੰਗਲ-ਸੂਤਰ ਖੋਹਣ ਦਾ ਪ੍ਰਚਾਰ ਕਰਦਿਆਂ ਮੋਦੀ ਕਿਸ ਹੱਦ ਤੱਕ ਧਾਰਮਿਕ ਭਾਵਨਾਵਾਂ ਦਾ ਨਜਾਇਜ਼ ਫਾਇਦਾ ਉਠਾਉਣ ਤੱਕ ਗਏ, ਇਸ ਇੱਕ ਨੁਕਤੇ ਤੋਂ ਹੀ ਸਹਿਜੇ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਇਸ ਤੋਂ ਇਲਾਵਾ ਹਿੰਦੂ-ਮੁਸਲਮਾਨ, ਪਾਕਿਸਤਾਨ ਆਦਿ ਆਦਿ ਫਿਰਕਾਪ੍ਰਸਤੀ ਦੇ ਕੁਲੈਹਣੇ ਨਾਹਰੇ ਵੀ ਲਗਾਏ ਜਾਂਦੇ ਰਹੇ।

ਦੂਸਰੇ ਪਾਸੇ ਇੰਡੀਆ ਗੱਠਜੋੜ ਵਾਲਿਆਂ ਨੇ ਆਪਣਾ ਜਿਹੜਾ ਚੋਣ ਮੈਨੀਫੈਸਟੋ ਜਾਰੀ ਕੀਤਾ ਉਸ ਵਿੱਚ ਭਾਵੇਂ ਤਰ੍ਹਾਂ ਤਰ੍ਹਾਂ ਦੇ ਲੋਕ ਲੁਭਾਉਣੇ ਵਾਅਦੇ ਤਾਂ ਕੀਤੇ ਗਏ ਪਰ ਇਸ ਧੜੇ ਦਾ ਕੇਂਦਰ-ਬਿੰਦੂ ਸਿਰਫ਼ ਲੋਕਤੰਤਰ ਅਤੇ ਸੰਵਿਧਾਨ ਬਚਾਉਣ ਤੱਕ ਹੀ ਸੀਮਤ ਰਿਹਾ। ਜੇਕਰ ਇਨ੍ਹਾਂ ਦੇ ਲੀਡਰਾਂ ਵੱਲੋਂ ਕਦੇ ਕੋਈ ਮੈਨੀਫੈਸਟੋ ਬਾਰੇ ਚਰਚਾ ਕਰਦਿਆਂ ਕੁੱਝ ਕਿਹਾ ਵੀ ਗਿਆ ਤਾਂ ਉਹ ਵੀ ਪੇਤਲੇ ਅਤੇ ਬਹੁਤ ਹੀ ਸੀਮਤ ਅਤੇ ਸੰਖੇਪ ਰੂਪ 'ਚ ਹੀ ਲੋਕਾਂ ਦੀਆਂ ਲੋੜਾਂ ਅਤੇ ਭਾਵਨਾਵਾਂ ਦੀ ਤਰਜਮਾਨੀ ਕਰਨ ਤੱਕ ਹੀ ਸੀਮਤ ਰਿਹਾ। ਇਸ ਗੱਠਜੋੜ 'ਚ ਸ਼ਾਮਲ ਪਾਰਟੀਆਂ ਨੇ ਸਾਡੇ ਦੇਸ਼ ਦੇ ਲੁੱਟ-ਆਧਾਰਤ ਬੁਨਿਆਦੀ ਢਾਂਚੇ ਦੀ ਤਬਦੀਲੀ ਨੂੰ ਮੁੱਖ ਮੁੱਦਾ ਨਹੀਂ ਬਣਾਇਆ। ਸਿਰਫ਼ ਤੇ ਸਿਰਫ਼ ਕੁੱਝ ਸੋਧਾਂ ਤੱਕ ਹੀ ਸੀਮਤ ਰੱਖਿਆ।

ਜਿੱਥੋਂ ਤੱਕ ਸਾਡੇ ਦੇਸ਼ ਦੇ ਚੋਣ ਕਮਿਸ਼ਨ ਦਾ ਸਵਾਲ ਹੈ, ਉਹ ਵੀ ਟੇਢੇ-ਵਿੰਗੇ ਢੰਗ ਨਾਲ ਮੋਦੀ ਦੀ ਪਿੱਠ 'ਤੇ ਖੜ੍ਹਕੇ ਉਸਦੀ ਮੱਦਦ ਕਰਦਾ ਦਿਖਾਈ ਦਿੱਤਾ। ਇਸ ਗੱਲ ਦਾ ਅੰਦਾਜ਼ਾ ਇੱਥੋਂ ਹੀ ਲਗਾਇਆ ਜਾ ਸਕਦਾ ਹੈ ਕਿ ਉਸ ਕੋਲ ਜਿਹੜੀਆਂ ਵੀ ਮੋਦੀ ਧੜੇ ਖਿਲਾਫ਼ ਸ਼ਿਕਾਇਤਾਂ ਦਰਜ ਕਰਾਈਆਂ ਗਈਆਂ ਉਨ੍ਹਾਂ ਸ਼ਿਕਾਇਤਾਂ 'ਤੇ ਕੋਈ ਕਾਰਵਾਈ ਨਹੀਂ ਕੀਤੀ ਗਈ। ਬਿਜਲਈ ਮੀਡੀਆ ਅਨੁਸਾਰ 117 ਸ਼ਿਕਾਇਤਾਂ ਤਾਂ ਸਿਰਫ਼ ਇੰਡੀਆ ਗੱਠਜੋੜ ਵੱਲੋਂ ਹੀ ਦਰਜ ਕਰਾਈਆਂ ਗਈਆਂ ਸਨ।

ਸੋ ਇਸ ਤਰ੍ਹਾਂ ਦੇ ਜ਼ਹਿਰੀਲੇ ਫਿਰਕੂ ਅਤੇ ਹਰ ਕਾਇਦੇ-ਕਾਨੂੰਨ ਦੀਆਂ ਧੱਜੀਆਂ ਉਡਾਉਣ ਵਾਲੇ ਮਾਹੌਲ ਅੰਦਰ ਲੋਕ ਸਭਾ ਦੀਆਂ ਚੋਣਾਂ ਮੁਕੰਮਲ ਹੋਈਆਂ। ਭਾਜਪਾ ਦੀ ਅਗਵਾਈ ਕਰ ਰਹੇ ਮੋਦੀ ਦੇ ਚਾਰ ਸੌ ਪਾਰ ਦਾ ਨਾਅਰਾ ਤਾਂ ਸਫਲ ਨਹੀਂ ਹੋਇਆ, ਹਾਂ ਭਾਜਪਾ ਨੂੰ 240 ਸੀਟਾਂ ਪ੍ਰਾਪਤ ਹੋਈਆਂ, ਜੋ ਕਿ ਕੇਂਦਰ 'ਚ ਸਰਕਾਰ ਬਣਾਉਣ ਲਈ ਘੱਟੋ-ਘੱਟ ਲੋੜੀਂਦੇ 272 ਪਾਰਲੀਮੈਂਟ ਮੈਂਬਰਾਂ ਤੋਂ ਘੱਟ ਸਨ/ਹਨ।

ਕੇਂਦਰ 'ਚ ਹਕੂਮਤ ਬਣਾਉਣ ਬਾਰੇ ਗੱਲ ਕਰਨ ਤੋਂ ਪਹਿਲਾਂ ਇੱਥੇ ਇੱਕ ਹੋਰ ਪਹਿਲੂ ਬਾਰੇ ਵੀ ਗੱਲ ਕਰਨੀ ਬਣਦੀ ਹੈ। ਉਹ ਇਹ ਹੈ ਕਿ ਅੱਜ ਤੱਕ ਆਮ ਤੌਰ 'ਤੇ ਲੋਕਾਂ ਵਿੱਚ ਇਹ ਭੁਲੇਖਾ ਰਿਹਾ ਹੈ ਕਿ ਭਾਜਪਾ ਦੇ ਸਿਰ 'ਤੇ ਕਿਸੇ ਦਾ ਹੱਥ ਨਹੀਂ ਹੈ। ਭਾਵ ਉਹ ਇਹ ਨਹੀਂ ਸਮਝਦੇ ਸਨ ਕਿ ਇਸਨੂੰ ਰਾਸ਼ਟਰੀ ਸਵੈਮ ਸੇਵਕ ਸੰਘ ਨਾਮ ਦੀ ਜਥੇਬੰਦੀ ਚਲਾਉਂਦੀ ਹੈ। ਆਮ ਲੋਕ ਭਾਜਪਾ ਨੂੰ ਇੱਕ ਆਜ਼ਾਦ ਸਿਆਸੀ ਪਾਰਟੀ ਦੇ ਤੌਰ 'ਤੇ ਹੀ ਦੇਖਦੇ ਸਨ। ਪਰ ਇਹ ਚੋਣਾਂ ਹੋਣ ਤੋਂ ਪਹਿਲਾਂ ਵੀ ਅਤੇ ਬਾਅਦ 'ਚ ਵੀ ਆਰ.ਐਸ.ਐਸ. ਖੁੱਲ੍ਹਕੇ ਸਾਹਮਣੇ

ਆ ਗਿਆ ਹੈ। ਆਰ.ਐਸ.ਐਸ. ਦੇ ਸਰਸ਼ੰਘਚਾਲਕ ਮੋਹਨ ਭਾਗਵਤ ਨੇ ਮੋਦੀ ਵੱਲ ਇਸ਼ਾਰਾ ਕਰਦਿਆਂ ਇੱਕ ਬਿਆਨ ਦਿੱਤਾ ਹੈ ਕਿ ਇੱਕ ਸੰਘ ਦੇ ਸਵੈਮ ਸੇਵਕ ਨੂੰ ਹੰਕਾਰੀ ਨਹੀਂ ਹੋਣਾ ਚਾਹੀਦਾ। ਇਹ ਬਿਆਨ ਉਨ੍ਹਾਂ ਦਾ ਇੱਕ ਪ੍ਰਤੀਕਰਮ ਸੀ ਜੋ ਉਨ੍ਹਾਂ ਨੇ ਭਾਜਪਾ ਪ੍ਰਧਾਨ ਜੇ.ਪੀ. ਨੱਢਾ ਵੱਲੋਂ ਦਿੱਤੇ ਬਿਆਨ "ਭਾਜਪਾ ਹੁਣ ਆਪਣੇ ਆਪ 'ਚ ਸਮਰੱਥ ਹੈ ਅਤੇ ਉਸਨੂੰ ਹੁਣ ਕਿਸੇ ਅਗਵਾਈ ਦੀ ਲੋੜ ਨਹੀਂ ਹੈ।" 'ਤੇ ਦਿੱਤਾ ਸੀ। ਇਸਦੇ ਨਾਲ ਹੀ ਮੋਹਨ ਭਾਗਵਤ ਨੇ ਬਿਆਨ ਦਿੱਤਾ ਕਿ ਮਨੀਪੁਰ ਦੋ ਸਾਲ ਤੋਂ ਜਲ ਰਿਹਾ ਹੈ, ਉਸ ਵੱਲ ਕੋਈ ਧਿਆਨ ਕਿਉਂ ਨਹੀਂ ਦਿੱਤਾ ਜਾ ਰਿਹਾ। ਇਸ ਤੋਂ ਅੱਗੇ ਉਨ੍ਹਾਂ ਨੇ ਕਿਹਾ ਕਿ ਕਿਸੇ ਵੀ ਪਾਰਟੀ ਨੂੰ ਵਿਰੋਧੀ ਕਹਿਣ ਦੀ ਬਜਾਇ ਪ੍ਰਤੀਪਕਸ਼ ਭਾਵ ਇੱਕੋ ਸਿੱਕੇ ਦੇ ਦੂਸਰੇ ਪਾਸੇ ਵਜੋਂ ਸਮਝਣਾ ਚਾਹੀਦਾ ਹੈ।

ਸੋ ਆਰ.ਐਸ.ਐਸ. ਮੁਖੀ ਅਤੇ ਭਾਜਪਾ ਪ੍ਰਧਾਨ ਦੇ ਬਿਆਨਾਂ ਤੋਂ ਇੱਕ ਗੱਲ ਤਾਂ ਸਾਫ ਹੋ ਹੀ ਗਈ ਕਿ ਭਾਜਪਾ ਆਰ.ਐਸ.ਐਸ. ਦੀ ਇੱਕ ਸਿਆਸੀ ਸ਼ਾਖਾ ਹੋਣ ਦੇ ਨਾਲ ਨਾਲ ਉਸ ਤੋਂ ਵਿਚਾਰਧਾਰਕ ਅਗਵਾਈ ਲੈਂਦੀ ਹੈ। ਇਹ ਗੱਲ ਹੁਣ ਆਮ ਲੋਕਾਂ ਨੂੰ ਸਮਝ ਆਉਣ ਲੱਗ ਗਈ ਹੈ ਜੋ ਹਾਲੇ ਤੱਕ ਕਾਫੀ ਵੱਡੇ ਪੈਮਾਨੇ 'ਤੇ ਲੋਕ-ਮਨਾਂ 'ਚ ਭਰਮ ਬਣਿਆ ਹੋਇਆ ਸੀ।

ਚੋਣਾਂ ਹੋਣ ਤੋਂ ਬਾਅਦ ਕੇਂਦਰੀ ਹਕੂਮਤ ਬਣਾਉਣ ਲਈ ਭਾਜਪਾ ਕੋਲ ਸੀਟਾਂ ਘੱਟ ਹੋ ਜਾਣ ਕਰਕੇ ਉਸਨੇ ਦੂਸਰੇ ਗਰੁੱਪਾਂ ਦਾ ਸਹਾਰਾ ਲਿਆ ਜਿਵੇਂ ਬਿਹਾਰ ਦੇ ਜਨਤਾ ਦਲ ਯੂਨਾਈਟਿਡ ਦੇ ਆਗੂ ਨਤੀਸ਼ ਕੁਮਾਰ ਦਾ ਅਤੇ ਆਂਧਰਾ ਪ੍ਰਦੇਸ਼ ਦੀ ਤੇਲਗੂ ਦੇਸ਼ਮ ਪਾਰਟੀ ਦੇ ਆਗੂ ਚੰਦਰ ਬਾਬੂ ਨਾਇਡੂ ਦਾ। ਇਸ ਤਰ੍ਹਾਂ ਨਾਲ ਮੋਦੀ ਨੇ ਕੇਂਦਰ 'ਚ ਸਰਕਾਰ ਬਣਾ ਲਈ। ਇੱਥੇ ਇੱਕ ਦਿਲਚਸਪ ਤੱਥ ਵੀ ਨੋਟ ਕਰਨਾ ਬਣਦਾ ਹੈ ਕਿ ਮੋਦੀ ਪਹਿਲਾਂ ਭਾਜਪਾ ਦੇ ਪਾਰਲੀਮੈਂਟਰੀ ਬੋਰਡ ਦੇ ਚੁਣੇ ਗਏ ਨੇਤਾ ਅਜੇ ਬਣੇ ਵੀ ਨਹੀਂ ਸਨ ਕਿ ਉਨ੍ਹਾਂ ਨੇ ਐਨ.ਡੀ.ਏ. ਦੀ ਮੀਟਿੰਗ ਬੁਲਾਕੇ ਉਸ ਦੇ ਨੇਤਾ ਬਣ ਗਏ, ਉਸ ਐਨ.ਡੀ.ਏ. ਦੇ ਨੇਤਾ ਜਿਸ ਬਾਰੇ ਪ੍ਰਧਾਨ ਮੰਤਰੀ ਨੇ ਆਪਣੇ ਚੋਣ ਪ੍ਰਚਾਰ ਦੌਰਾਨ ਕਦੇ ਜ਼ੁਬਾਨ ਨਹੀਂ ਖੋਲ੍ਹੀ ਸੀ। ਬਲਕਿ ਸਾਰਾ ਪ੍ਰਚਾਰ ਸਿਰਫ਼ ਆਪਣੇ ਨਾਮ ਮੋਦੀ ਹੇਠ ਹੀ ਕੀਤਾ ਸੀ। ਆਪਾਂ ਸਭ ਨੇ ਦੇਖਿਆ ਹੀ ਹੈ ਕਿ ਇੱਕ ਵੀ ਚੋਣ ਪ੍ਰਚਾਰ ਰੈਲੀ ਦੌਰਾਨ ਕਦੇ ਵੀ ਕਿਸੇ ਵੀ ਥਾਂ 'ਤੇ ਐਨ.ਡੀ.ਏ. ਦੀ ਅਗਵਾਈ ਹੇਠ ਚੋਣ-ਪ੍ਰਚਾਰ ਰੈਲੀ ਨਹੀਂ ਕੀਤੀ ਗਈ, ਨਾ ਰੋਡ-ਸ਼ੋਅ ਕੀਤਾ ਗਿਆ। ਇਹ ਸਾਰਾ ਕੁੱਝ ਮੋਦੀ ਨੇ ਆਪਣੀ ਨਿੱਜੀ ਸਖਸ਼ੀਅਤ ਦੁਆਲੇ ਹੀ ਕੀਤਾ।

ਖ਼ੈਰ ਮੋਦੀ ਨੂੰ ਪ੍ਰਧਾਨ ਮੰਤਰੀ ਅਤੇ ਹੋਰ ਮੰਤਰੀਆਂ ਨੂੰ ਵੱਖੋ-ਵੱਖਰੇ ਵਿਭਾਗ ਸੌਂਪ ਦਿੱਤੇ ਗਏ ਅਤੇ ਭਾਰਤੀ ਜਮਹੂਰੀਅਤ ਦੇ ਵੱਡੇ ਭਵਨ ਅਖਵਾਉਂਦੇ ਪਾਰਲੀਮੈਂਟ ਭਵਨ 'ਚ ਕੰਮ ਕਰਨ ਦੀ ਤਿਆਰੀ ਕਰ ਲਈ ਗਈ ਹੈ।

ਇੱਥੇ ਇੱਕ ਤੱਥ ਹੋਰ ਨੋਟ ਕਰਨ-ਯੋਗ ਹੈ ਕਿ ਜਿਹੜੇ ਵਿਅਕਤੀ ਪਾਰਲੀਮੈਂਟ ਚੋਣਾਂ 'ਚ ਹਾਰ ਵੀ ਗਏ (ਮਿਸਾਲ ਦੇ ਤੌਰ 'ਤੇ ਸਾਡੇ ਪੰਜਾਬ ਦੇ ਰਵਨੀਤ ਬਿੱਟੂ) ਉਹ ਵੀ ਮੰਤਰੀ ਬਣਾ ਦਿੱਤੇ ਗਏ। ਇੱਥੇ ਸਾਡਾ ਕੋਈ ਰਵਨੀਤ ਬਿੱਟੂ ਨਾਲ ਜਾਤੀ ਵਿਰੋਧ ਨਹੀਂ ਬਲਕਿ ਸਾਡਾ ਮਤਲਬ ਸਿਰਫ਼ ਇੰਨਾ ਹੀ ਹੈ ਕਿ ਲੋਕਾਂ ਦੁਆਰਾ ਠੁਕਰਾ ਦਿੱਤਾ ਗਿਆ ਮੈਂਬਰ ਲੋਕ-ਨੁੰਮਾਇੰਦਾ ਕਿਵੇਂ ਬਣ ਗਿਆ? ਜੇਕਰ ਜਮਹੂਰੀਅਤ 'ਚ ਸਰਕਾਰ ਲੋਕਾਂ ਨੇ ਚੁਣਨੀ ਹੁੰਦੀ ਹੈ ਤਾਂ ਫਿਰ ਇਹ ਕਿਉਂ ਵਾਪਰਿਆ? ਪਰ ਭਾਜਪਾਈਆਂ ਕੋਲ ਵੀ ਅਤੇ ਮੋਦੀ ਕੋਲ ਵੀ ਇਸਦਾ ਜਵਾਬ ਹੈ: ਉਹ ਹੈ "ਮੋਦੀ ਹੈ ਤੋ ਮੁਮਕਿਨ ਹੈ"।

ਭਾਵੇਂ ਕੇਂਦਰ 'ਚ ਭਾਜਪਾ ਦੀ ਅਗਵਾਈ ਵਾਲੀ ਐਨ.ਡੀ.ਏ. ਦੀ ਸਰਕਾਰ ਬਣ ਗਈ ਹੈ ਪਰ ਕਿਉਂਕਿ ਮੋਦੀ ਅਤੇ ਇਨ੍ਹਾਂ ਦੇ ਚਾਣਕੀਆ ਅਮਿਤ ਸ਼ਾਹ ਗੱਠਜੋੜ ਸਰਕਾਰ ਚਲਾਉਣ ਲਈ ਭਾਈਵਾਲਾਂ ਦੀ ਸਲਾਹ ਨਾਲ ਚੱਲਣਗੇ, ਇਹ ਇਨ੍ਹਾਂ ਦਾ ਸੁਭਾਅ ਹੀ ਨਹੀਂ ਹੈ ਅਤੇ ਨਾ ਹੀ ਇਨ੍ਹਾਂ ਕੋਲ ਇਸਦਾ ਤਜਰਬਾ ਹੈ। ਸੋ ਇਹ ਆਪਣੇ ਨਾਲ-ਦਿਆਂ ਭਾਈਵਾਲਾਂ ਪ੍ਰਤੀ ਵੀ ਅਤੇ ਪਾਲੀਮੈਂਟਰੀ ਵਿਰੋਧੀ ਪਾਰਟੀਆਂ ਪ੍ਰਤੀ , ਅਤੇ ਲੋਕਾਂ ਪ੍ਰਤੀ ਉਹੋ ਹੀ ਤਾਨਾਸ਼ਾਹੀ ਵਾਲਾ ਰਵੱਈਆ ਰੱਖਣਗੇ। ਕਿਉਂ? ਕਿਉਂਕਿ ਲੋਕਾਂ ਨੇ ਇਨ੍ਹਾਂ ਨੂੰ ਦਿਖਾ ਦਿੱਤਾ ਹੈ ਕਿ 'ਇਕੱਲੀਆਂ ਗੱਲਾਂ ਨਾਲ ਲੋਕਾਂ ਦਾ ਢਿੱਡ ਨਹੀਂ ਭਰਦਾ, ਇਸ ਲਈ ਉਨ੍ਹਾਂ ਵਾਸਤੇ ਉਨ੍ਹਾਂ ਦੀਆਂ ਬੁਨਿਆਦੀ ਲੋੜਾਂ ਦੀ ਪੂਰਤੀ ਤਾਂ ਘੱਟੋ-ਘੱਟ ਹੋਣੀ ਹੀ ਚਾਹੀਦੀ ਹੈ।' ਇਸੇ ਸੰਕਟ 'ਚੋਂ ਹੀ ਲੋਕਾਂ ਨੇ ਭਾਜਪਾ ਨੂੰ ਬਹੁਮਤ ਨਹੀਂ ਦਿੱਤਾ ਅਤੇ ਮੋਦੀ ਦਾ ਕਿਹਾ ਜਾਂਦਾ ਕਰਿਸ਼ਮਾ ਚਕਨਾਚੂਰ ਕਰ ਦਿੱਤਾ। ਨਾਲ ਦੀ ਨਾਲ ਚਾਣਕੀਆ ਮੰਨੇ ਜਾਂਦੇ ਅਮਿਤ ਸ਼ਾਹ ਦੀਆਂ ਸਭ ਦੀਆਂ ਸਭ ਰਾਜਸੀ ਚਾਲਾਂ ਨੂੰ ਵੀ ਫੇਲ੍ਹ ਕਰ ਦਿੱਤਾ ਹੈ। ਇਹ ਲੋਕਾਂ ਦੀਆਂ ਬੁਨਿਆਦੀ ਸਮੱਸਿਆਵਾਂ ਦਾ ਵੀ ਕੋਈ ਮਾੜਾ-ਮੋਟਾ ਹੱਲ ਹੁੰਦਾ ਨਾ ਦੇਖ ਕੇ ਲੋਕਾਂ 'ਚ ਵਿਆਪਕ ਪੱਧਰ 'ਤੇ ਫੈਲੇ ਹਰ ਕਿਸਮ ਦੇ ਸੰਕਟ ਦੀ ਇੱਕ ਜਿਉਂਦੀ ਜਾਗਦੀ ਮਿਸਾਲ ਹੈ ਕਿ ਲੋਕਾਂ ਨੇ ਆਪਣੀਆਂ ਬੁਨਿਆਦੀ ਸਮੱਸਿਆਵਾਂ ਨੂੰ ਠੀਕ ਪਹਿਲ ਦਿੰਦਿਆਂ ਸਭ ਤਰ੍ਹਾਂ ਦੀ ਫਿਰਕੂ ਜ਼ਹਿਰ ਦੀ ਚੂਸਣੀ ਚੂਸਣ ਤੋਂ ਇਨਕਾਰ ਕਰ ਦਿੱਤਾ ਹੈ। ਪਰ ਹੁਣ ਵਾਲੀ ਭਾਜਪਾ ਦੀ ਅਗਵਾਈ ਵਾਲੀ ਸਰਕਾਰ ਨੇ ਵੀ ਇਸ ਸੰਕਟ ਨੂੰ ਹੱਲ ਨਹੀਂ ਕਰਨਾ। ਕਿਉਂਕਿ

ਉਸਨੇ ਤਾਂ ਅੰਬਾਨੀਆਂ-ਅੰਡਾਨੀਆਂ ਦੇ ਹੱਕ 'ਚ ਹੀ ਨੀਤੀਆਂ ਬਣਾਉਣੀਆਂ ਤੇ ਲਾਗੂ ਰੱਖਣੀਆਂ ਹਨ। ਇਸ ਤੋਂ ਲੋਕਾਂ ਦੇ ਪੱਖ ਦੀਆਂ ਨੀਤੀਆਂ ਬਣਾਉਣ ਤੇ ਲਾਗੂ ਕਰਨ ਦੀ ਭੋਰਾ-ਭਰ ਵੀ ਝਾਕ ਰੱਖਣਾ ਸਾਡੇ ਲੋਕਾਂ ਦੀ ਨਾ-ਸਮਝੀ ਹੀ ਹੋਵੇਗੀ। ਇਸਨੂੰ ਕੁੱਝ ਇਸ ਤਰ੍ਹਾਂ ਸਮਝੋ ਕਿ ਜੇਕਰ ਅਸੀਂ ਇਹ ਫੈਸਲਾ ਜੋਕਾਂ ਦੇ ਹੱਥ 'ਚ ਦੇ ਦੇਈਏ ਕਿ ਉਹ ਫੈਸਲਾ ਕਰਨ ਕਿ ਲੋਕਾਂ ਦਾ ਖ਼ੂਨ ਚੂਸਣਾ ਹੈ ਕਿ ਨਹੀਂ ਤਾਂ ਜੋਕਾਂ ਕੀ ਇਹ ਫੈਸਲਾ ਦੇਣਗੀਆਂ ਕਿ ਕੋਈ ਵੀ ਜੋਕ ਮਨੁੱਖ ਦਾ ਖ਼ੂਨ ਨਹੀਂ ਚੂਸੇਗੀ! ਜੋਕਾਂ ਤੋਂ ਅਜਿਹੀ ਝਾਕ ਰੱਖਣੀ ਨਾ-ਸਮਝੀ ਹੋਵੇਗੀ। ਬਸ, ਇਸੇ ਤਰ੍ਹਾਂ ਇਨ੍ਹਾਂ ਅਰਬਪਤੀਆਂ-ਖਰਬਪਤੀਆਂ ਦੀ ਨੁੰਮਾਇਦਾ ਇਸ ਸਰਕਾਰ ਨੇ ਲੋਕਾਂ ਦਾ ਖ਼ੂਨ ਚੂਸਣ ਦੀ ਛੋਟ ਅਤੇ ਨੀਤੀ ਉਨ੍ਹਾਂ ਨੂੰ ਦੇਈ ਰੱਖਣੀ ਹੈ ਅਤੇ ਲੋਕਾਂ ਦੀ ਦੁਰਦਸ਼ਾ ਵਾਲੀ ਹਾਲਤ ਇਹੋ-ਜਿਹੀ ਹੀ ਨਹੀਂ ਬਲਕਿ ਇਸ ਤੋਂ ਵੀ ਅੱਗੇ ਹੋਰ ਦੁਰਦਸ਼ਾ ਵਾਲੀ ਬਣਦੀ ਜਾਣੀ ਹੈ। ਪਰ ਕਿਉਂਕਿ ਇਸ ਸਾਰੀ ਬਦਹਾਲੀ 'ਚੋਂ ਲੋਕਾਂ ਦਾ ਰੋਹ ਵੀ ਜਾਗਣਾ ਹੈ, ਇਸ ਲਈ ਕੇਂਦਰ ਸਰਕਾਰ ਕੋਲ ਇਸ ਰੋਹ ਨੂੰ ਮਿਟਾਉਣ ਦਾ ਇੱਕੋ-ਇੱਕ ਹੀ ਰਾਹ ਬਚਦਾ ਹੈ ਜਿਸ 'ਤੇ ਚੱਲ ਕੇ ਇਹ ਆਪਣੀ ਹਕੂਮਤ ਚਲਾਉਂਦੇ ਰਹਿਣ- ਉਹ ਰਾਹ ਹੈ ਤਾਨਾਸ਼ਾਹੀ ਦਾ। ਸੋ ਹੁਣ ਸਾਡੇ ਦੇਸ਼ ਦੇ ਹਾਲਾਤ ਕੁੱਝ ਇਸ ਤਰ੍ਹਾਂ ਹਨ:-

ਹਮਨੇ ਇਸ ਦੌਰ ਕੇ ਅੰਦਾਜ਼ ਨਿਰਾਲੇ ਦੇਖੇਂ
ਕਤਲ ਕਾ ਫੈਸਲਾ ਕਾਤਲੋਂ ਕੇ ਹਵਾਲੇ ਦੇਖੇਂ।

ਸੋ ਹੁਣ ਸਮੂਹ ਲੋਕ-ਪੱਖੀ ਧਿਰਾਂ ਅਤੇ ਲੋਕ ਸੋਚਣ ਕਿ ਉਹ ਕਿਹੋ-ਜਿਹਾ ਸਮਾਜਕ-ਪ੍ਰਬੰਧ ਅਤੇ ਕਿਹੋ-ਜਿਹੀ ਜਮਹੂਰੀਅਤ ਚਾਹੁੰਦੇ ਹਨ ਤੇ ਉਸਨੂੰ ਸਥਾਪਤ ਕਰਨ ਲਈ ਲੋਕਾਂ ਨੂੰ ਸਹੀ ਅਗਵਾਈ ਦਿੰਦਿਆਂ ਲੜਾਈ ਲੜਨ ਲਈ ਕਿਹੋ-ਜਿਹਾ ਰਾਹ ਅਖਤਿਆਰ ਕਰਨਾ ਚਾਹੁੰਦੇ ਹਨ? ਇਹੀ ਇਨ੍ਹਾਂ ਲੋਕ-ਸਭਾ ਚੋਣਾਂ ਦਾ ਸੁਨੇਹਾ ਅਤੇ ਸਬਕ ਹੈ।

**98769-53561**

## ਨਜ਼ਰੀਆ

ਉਪਰਾਮਤਾ ਵਿੱਚ ਘਿਰਿਆ ਮੈਂ ਵਿਕਟਰ ਫਰੈਂਕਲ ਦੀ ਪੁਸਤਕ ਪੜ੍ਹਨ ਲੱਗਾ। ਉਸ ਪੁਸਤਕ ਵਿੱਚੋਂ ਨੀਤਸ਼ੇ ਦਾ ਇਹ ਕਥਨ ਪੜ੍ਹ ਕੇ ਮੇਰਾ ਆਪਣੀ ਜ਼ਿੰਦਗੀ ਵੱਲ ਨਜ਼ਰੀਆ ਹੀ ਬਦਲ ਗਿਆ, 'ਜਿਸ ਆਦਮੀ ਕੋਲ ਜਿਉਣ ਦਾ ਕੋਈ ਮਕਸਦ ਹੈ, ਕੋਈ ਅਰਥ ਹੈ, ਉਹ ਆਦਮੀ ਹਰ ਕਿਸਮ ਦੇ ਹਾਲਾਤ ਬਰਦਾਸ਼ਤ ਕਰ ਸਕਦਾ ਹੈ।'

**ਜੰਗ ਬਹਾਦਰ ਗੋਇਲ (ਸਾਹਿਤ ਸੰਜੀਵਨੀ ਚੋਂ)**

### ਹਰ ਬਾਬੇ ਨੂੰ ਧਰਮ ਸਥਲ ਬਣਾਉਣ ਦੀ ਆਗਿਆ ਦੇ ਦਿੱਤੀ ਤਾਂ ਜਨਤਕ ਹਿੱਤਾਂ ਦਾ ਘਾਣ ਹੋ ਜਾਵੇਗਾ : ਦਿੱਲੀ ਹਾਈ ਕੋਰਟ :

ਦਿੱਲੀ ਹਾਈ ਕੋਰਟ ਨੇ ਕਿਹਾ ਕਿ ਸ਼ਿਵ ਜੀ ਦੇ ਭਗਤ ਦੱਸਣ ਵਾਲੇ ਨਾਗਾ ਸਾਧੂ ਦੀਨ-ਦੁਨੀਆਂ ਤੋਂ ਪਰ੍ਹੇ ਰਹਿਣ ਦਾ ਦਾਅਵਾ ਕਰਦੇ ਹਨ, ਪਰ ਜਦੋਂ ਉਹ ਆਪਣੇ ਨਾਂ 'ਤੇ ਜਾਇਦਾਦਾਂ ਲਿਖਵਾਉਂਦੇ ਹਨ ਤਾਂ ਉਹ ਉਨ੍ਹਾਂ ਦੀ ਕਥਨੀ ਨਾਲ ਮੇਲ ਨਹੀਂ ਖਾਂਦਾ। ਜਸਟਿਸ ਧਰਮੇਸ਼ ਸ਼ਰਮਾ ਨੇ ਕਿਹਾ-ਸਾਡੇ ਦੇਸ਼ ਵਿਚ ਅਸੀਂ ਵੱਖ-ਵੱਖ ਹਿੱਸਿਆਂ 'ਚ ਹਜ਼ਾਰਾਂ ਸਾਧੂ, ਬਾਬੇ, ਫਕੀਰ ਤੇ ਗੁਰੂ ਦੇਖਦੇ ਹਾਂ ਅਤੇ ਜੇ ਹਰੇਕ ਨੂੰ ਜਨਤਕ ਥਾਂ 'ਤੇ ਧਰਮ ਸਥਲ ਤੇ ਸਮਾਧੀ ਸਥਲ ਬਣਾਉਣ ਦੀ ਆਗਿਆ ਦੇ ਦਿੱਤੀ ਤਾਂ ਭਿਆਨਕ ਸਿੱਟੇ ਨਿਕਲਣਗੇ ਅਤੇ ਵਡੇਰੇ ਹਿੱਤਾਂ ਦਾ ਘਾਣ ਹੋ ਜਾਵੇਗਾ। ਜਸਟਿਸ ਸ਼ਰਮਾ ਨੇ ਇਹ ਟਿੱਪਣੀਆਂ ਮਹੰਤ ਨਾਗਾ ਬਾਬਾ ਸ਼ੰਕਰ ਗਿਰੀ ਵੱਲੋਂ ਆਪਣੇ ਜਾਨਸ਼ੀਨ ਵੱਲੋਂ ਦਾਖਲ ਉਸ ਪਟੀਸ਼ਨ ਨੂੰ ਰੱਦ ਕਰਦਿਆਂ ਕੀਤੀਆਂ, ਜਿਸ ਵਿਚ ਮੰਗ ਕੀਤੀ ਗਈ ਸੀ ਕਿ ਹਾਈ ਕੋਰਟ ਨਿਗਮ ਬੋਧ ਘਾਟ ਵਿਖੇ ਨਾਗਾ ਬਾਬਾ ਭੋਲਾ ਗਿਰੀ ਦੇ ਤ੍ਰਿਵੈਣੀ ਘਾਟ ਵਾਲੇ ਧਰਮ ਸਥਲ ਦੀ ਜਾਇਦਾਦ ਦੀ ਨਿਸ਼ਾਨਦੇਹੀ ਕਰਨ ਲਈ ਜ਼ਿਲ੍ਹਾ ਮੈਜਿਸਟ੍ਰੇਟ ਨੂੰ ਨਿਰਦੇਸ਼ ਦੇਵੇ। ਪਟੀਸ਼ਨਰ ਨੇ ਦਾਅਵਾ ਕੀਤਾ ਸੀ ਕਿ ਦਿੱਲੀ ਸਪੈਸ਼ਲ ਲਾਅਜ ਐਕਟ ਰਾਹੀਂ 2006 ਦੀ ਤੈਅ ਕੀਤੀ ਡੈੱਡਲਾਈਨ ਤੋਂ ਪਹਿਲਾਂ ਤੋਂ ਉਸ ਦਾ ਜਾਇਦਾਦ 'ਤੇ ਕਬਜ਼ਾ ਸੀ। ਹੜ੍ਹ ਰੋਕੂ ਤੇ ਸਿੰਜਾਈ ਵਿਭਾਗ ਦੇ ਅਧਿਕਾਰੀਆਂ ਨੇ ਫਰਵਰੀ 2023 ਵਿਚ ਇਸ ਜਾਇਦਾਦ ਦੇ ਘੇਰੇ ਵਿਚ ਆਉਂਦੀਆਂ ਝੁੱਗੀਆਂ ਤੇ ਹੋਰ ਇਮਾਰਤਾਂ ਢਾਹ ਦਿੱਤੀਆਂ, ਜਿਸ ਕਰਕੇ ਉਸ ਨੂੰ ਧਰਮ ਸਥਲ ਨੂੰ ਢਾਹੇ ਜਾਣ ਦਾ ਵੀ ਅਟੱਲ ਖ਼ਤਰਾ ਜਾਪਦਾ ਹੈ। ਕੋਰਟ ਨੇ ਕਿਹਾ ਕਿ ਪਟੀਸ਼ਨ ਵਿਚ ਕੋਈ ਦਮ ਨਹੀਂ ਅਤੇ ਉਸ ਕੋਲ ਕੋਈ ਕਾਨੂੰਨੀ ਹੱਕ ਨਹੀਂ ਕਿ ਉਹ ਜਾਇਦਾਦ 'ਤੇ ਕਬਜਾ ਬਣਾਈ ਰੱਖੇ। ਸਾਫ਼ ਹੈ ਕਿ ਉਸ ਨੇ ਕਬਜ਼ਾ ਕੀਤਾ ਹੋਇਆ ਹੈ। ਸਿਰਫ਼ ਇਸ ਕਰਕੇ ਉਸ ਦਾ ਜਾਇਦਾਦ 'ਤੇ ਹੱਕ ਨਹੀਂ ਬਣ ਜਾਂਦਾ ਕਿ ਉਹ ਜ਼ਮੀਨ 30 ਤੋਂ ਵੱਧ ਸਾਲਾਂ ਤੋਂ ਵਾਹ ਰਿਹਾ ਹੈ। ਜਸਟਿਸ ਸ਼ਰਮਾ ਨੇ ਕਿਹਾ ਕਿ ਪਟੀਸ਼ਨਰ ਨੇ ਪਹਿਲੇ ਬਾਬੇ, ਜਿਸ ਦੀ 1996 ਵਿਚ ਮੌਤ ਹੋ ਗਈ ਸੀ, ਦੇ ਧਰਮ ਸਥਲ ਨੇੜੇ ਟੀਨ ਦੀ ਸ਼ੈੱਡ ਵਾਲੇ ਦੋ ਕਮਰੇ ਆਦਿ ਬਣਾ ਲਏ, ਪਰ ਰਿਕਾਰਡ ਵਿਚ ਅਜਿਹੀ ਕੋਈ ਗੱਲ ਨਹੀਂ ਕਿ ਥਾਂ ਦੀ ਇਤਿਹਾਸਕ ਮਹੱਤਤਾ ਹੈ। **- ਨਵਾਂ ਜ਼ਮਾਨਾ**

ਕਵਿਤਾ

# ਫਸਿਆ ਵਹਿਮਾਂ ਵਿੱਚ ਇਨਸਾਨ



**ਕਰਨੈਲ ਸਿੰਘ ਪਾਰਸ ਰਾਮੂਵਾਲੀਆ**

ਕੁੱਝ ਹਜ਼ਾਰ ਸਾਲ ਤੋਂ ਪਹਿਲਾਂ,
ਰੱਬ ਦੀ ਕੋਈ ਮਿੱਥ ਨਹੀਂ ਸੀ।
ਵਣ ਮਾਨਸ ਅਤੇ ਪਸ਼ੂ ਪੱਧਰ ਵਿੱਚ,
ਲੰਬੀ ਚੌੜੀ ਵਿੱਥ ਨਹੀਂ ਸੀ।
ਵਣ ਮਾਨਸ ਦਾ ਮਗ਼ਜ ਫਿਤਰਤੀ,
ਗਿਆਨ ਗ੍ਰਹਿਣ ਕਰਨੇ ਸਮਰੱਥ।
ਚੇਤੰਨਤਾ ਉਪਜ ਏਸ ਦੀ,
ਸਾਇੰਸਦਾਨਾਂ ਖੋਜਿਆ ਤੱਥ।
ਜਦ ਮਾਨਵ ਕੁੱਝ ਵਿਕਸਿਤ ਹੋਇਆ,
ਵਾਪਰਦੇ ਵਰਤਾਰੇ ਦੇਖੇ।
ਕੁਦਰਤ ਮਾਂ ਦੇ ਸਹਿਜ ਰਚੇਵੇਂ,
ਅਜਬੋ ਅਜ਼ਬ ਨਜ਼ਾਰੇ ਦੇਖੇ ।
ਬੱਦਲ ਗਰਜੇ, ਬਿਜਲੀ ਚਮਕੀ,
ਵਣ ਮਾਨਸ ਡਰ ਹੋਇਆ ਹੈਰਾਨ।
ਫਸਿਆ ਵਹਿਮਾਂ ਵਿੱਚ ਇਨਸਾਨ.....

ਬਾਅਦ ਭੂਚਾਲੋਂ ਸਾਗਰ ਉੱਛਲਿਆ,
ਮੀਂਹ ਝੜੀ ਫਿਰ ਲੱਗ ਗਈ ਲੰਬੀ।
ਪੂਰਵਜਾਂ ਨੇ ਮੀਂਹ ਦਾ ਦਿਉਤਾ,
ਇੰਦਰ ਨਾਮੀ ਮਿੱਥ ਆਰੰਭੀ।
ਫਿਰ ਭਾਰਤੀਆਂ ਈਸ਼ਵਰ ਸਿਰਜਿਆ,
ਤਿੰਨ ਦੇਵਤੇ ਵੱਡੇ ਮੰਨੇ।
ਬ੍ਰਹਮਾ ਸਿਰਜੇ, ਵਿਸ਼ਨੂੰ ਪਾਲੇ,
ਸ਼ਿਵ ਜੀ ਮਾਰ ਲਗਾਵੇ ਬੰਨੇ।
ਕੁੱਝ ਲੋਕਾਂ ਨੇ ਘੜਿਆ ਰੱਬ ਦਾ,
ਭੌਤਿਕ ਤੱਤਾਂ ਬਿਨ ਕਲਬੂਤ।
ਸਦੀਆਂ ਤੱਕ ਹੈ ਲੱਭਣਾ ਮੁਸ਼ਕਲ,
ਇਸ ਦਾ ਕੋਈ ਠੋਸ ਸਬੂਤ।
ਹੈ ਕੋਈ ਸ਼ਕਤੀ ਉੱਪਰ ਬੈਠੀ,
ਸਿਆਣਿਆਂ ਨੇ ਲਾ ਲਿਆ ਅਨੁਮਾਨ ।
ਫਸਿਆ ਵਹਿਮਾਂ ਵਿੱਚ ਇਨਸਾਨ.....

ਨਰਕ ਸੁਰਗ ਦੀ ਕੂੜ ਕਲਪਨਾ,
ਕੀਤੀ ਭਾਰਤ ਵਰਸ਼ੀ ਰਿਖੀਆਂ।
ਅਟਕਲ-ਪੱਚੂ ਜੋ ਮਨ ਆਈਆਂ,
ਠੋਸ ਹਕੀਕਤ ਕਹਿ-ਕਹਿ ਲਿਖੀਆਂ।
ਪੁਰਖਿਆਂ ਕੋਲ ਪ੍ਰਾਪਤ ਨਾ ਸੀ,
ਅੱਜ ਵਰਗੀ ਵਿਗਿਆਨਕ ਸੂਹ।
ਉਹ ਮੰਨ ਬੈਠੇ ਚੇਤੰਨਤਾ ਨੂੰ,
ਜਨਮ ਕਿਸੇ ਪਿਛਲੇ ਦੀ 'ਰੂਹ'।
ਜਨਮ ਸਮੇਂ ਨ ਸਨ ਸਾਡੇ ਵਿੱਚ,
ਚੇਤੰਨਤਾ ਅਕਲ ਵਜੂਦ।
ਇਹ ਵੀ ਵਿਕਸਤ ਹੁੰਦੀਆਂ ਗਈਆਂ,
ਜਿਉਂ-ਜਿਉਂ ਵਧਦਾ ਗਿਆ ਵਜੂਦ।
ਸਾਇੰਸਦਾਨ ਬੁੱਝਣ ਲੱਗੇ,
ਪ੍ਰਕ੍ਰਿਤੀ ਦਾ ਗੁਹਜ ਗਿਆਨ।
ਫਸਿਆ ਵਹਿਮਾਂ ਵਿੱਚ ਇਨਸਾਨ.....

ਕਹਿੰਦੇ ਰੱਬ ਨਹੀਂ ਜੂਨ 'ਚ ਆਉਂਦਾ,
ਜਨਮ ਮਰਨ ਦੇ ਚੱਕਰੋਂ ਬਾਹਰ।
ਓਸੇ ਮੂੰਹ ਨਾਲ ਆਖੀ ਜਾਂਦੇ,
ਧਾਰ ਚੁੱਕਾ ਚੌਵੀ ਅਵਤਾਰ।
ਮਹਾਂ ਕਵੀ ਇੱਕ ਲਿਖ ਗਿਆ ਰੱਬ ਹੈ,
ਇੱਕ ਬੁਝਾਰਤ, ਗੋਰਖ ਧੰਦਾ।
ਖੋਹਲਣ ਲੱਗਾ ਪੇਚ ਏਸ ਦੇ,
ਬਣ ਜਾਂਦਾ ਹੈ ਕਾਫ਼ਰ ਬੰਦਾ।
ਜੱਗ ਪ੍ਰਵਾਣਤ ਰੱਬ ਦੀ,
ਵਿਆਖਿਆ ਕਰ ਨਾ ਸਕੇ ਈਸਾ-ਮੂਸਾ।
ਉਹਨਾਂ ਦੇ ਵੀ ਦੋ ਮਜ਼੍ਹਬਾਂ ਵਿਚ,
ਪਸਰਿਆ ਵਾ ਹੈ ਭੰਬਲ ਭੂਸਾ।
ਚਿਹਨ ਚੱਕਰ ਰੰਗ ਰੂਪ ਤੋਂ ਵਾਂਝਾ,
ਲਿਖ ਗਏ ਗੁਰ ਸੋਢੀ ਸੁਲਤਾਨ।
ਫਸਿਆ ਵਹਿਮਾਂ ਵਿੱਚ ਇਨਸਾਨ.....

ਕਹਿਣ ਕਤੇਬਾਂ ਮੁਸਲਮਾਨੀਆਂ,
ਰੱਬ ਨੇ ਦੁਨੀਆਂ ਜਦੋਂ ਬਣਾਈ।
ਨਰ ਮਾਦੇ ਦਾ ਜੋੜਾ ਸਿਰਜਿਆ,
ਬਾਬਾ ਆਦਮ ਹਵਾ ਮਾਈ।
ਏਸੇ ਕੁੱਲ 'ਚੋਂ ਪੈਦਾ ਹੋਏ,
ਇੱਕ ਲੱਖ ਚੌਵੀ ਹਜ਼ਾਰ ਪੈਗੰਬਰ।
ਆਖਰ ਵਾਰ ਮੁਹੰਮਦ ਭੇਜਿਆ,
ਰੱਬ ਨੇ ਆਪਣਾ ਯਾਰ ਪੈਗੰਬਰ।
ਉਸ ਦੀ ਉੱਮਤ ਦੇ ਦੋ ਫ਼ਿਰਕਿਆਂ,
ਲੜਦਿਆਂ ਨੂੰ ਲੰਘ ਗਈਆਂ ਸਦੀਆਂ।
ਅੱਜ ਵੀ ਉਸ ਦੇ ਪਾਕਿ ਨਾਮ 'ਤੇ,

ਲਹੂ ਦੀਆਂ ਵਗ ਰਹੀਆਂ ਨਦੀਆਂ।
ਸ਼ੀਆ ਸੁੰਨੀ ਕੌਮ ਇਰਾਕੀ,
ਆਪੋ ਦੇ ਵਿੱਚ ਲਹੂ ਲੁਹਾਣ।
ਫਸਿਆ ਵਹਿਮਾਂ ਵਿੱਚ ਇਨਸਾਨ.....
ਬੁੱਤਾਂ ਅੱਗੇ ਨੱਕ ਰਗੜਦਾ,
ਫਿਰਦਾ ਬੰਦਾ ਕਿਹੜੇ ਨਾਤੇ।
ਤੀਰਥ ਤੀਰਥ ਫਿਰੇ ਯਭਕਦਾ,
ਕਰਦਾ ਪਾਠ ਜਾਪ ਜਗਰਾਤੇ।
ਕਹਿੰਦੇ ਰੱਬ ਨੂੰ ਇੱਕ ਬਰਾਬਰ,
ਹੁੰਦੀ ਉਸ ਦੀ ਉਸਤਤ ਨਿੰਦਾ।
ਉਸਤਤੀਏ ਨੂੰ ਨਹੀ ਸਿਰੋਪਾ,
ਨਿੰਦਕ ਨੂੰ ਕੋਈ ਦੰਡ ਨਹੀਂ ਦਿੰਦਾ।
ਸਾਡੇ ਅੰਦਰ ਠੋਸਿਆ ਹੋਇਆ,
ਵਕਤ ਵਿਹਾਇਆ ਦ੍ਰਿਸ਼ਟੀਕੋਣ।
ਸਾਨੂੰ ਹੱਕ ਹੋਵੇ ਕਿ ਕਰੀਏ,
ਆਪਣੇ ਦ੍ਰਿਸ਼ਟੀਕੋਣ ਦੀ ਚੋਣ ।
ਕੁਦਰਤ ਮਾਂ ਤੋਂ ਬਿਨ੍ਹ ਜੋ ਰੱਬ ਹੈ,
ਸਿਰਜਿਆ ਬੰਦੇ ਦਾ ਭਗਵਾਨ।
ਫਸਿਆ ਵਹਿਮਾਂ ਵਿੱਚ ਇਨਸਾਨ.....
ਨਿਰਾਕਾਰ ਹੈ ਖ਼ੁਦ ਬੇ ਦੇਹਾ,
ਉਸ ਕਿਸ ਤਰ੍ਹਾਂ ਰਚ ਲਈ ਦੇਹ।
ਉਹ ਕਥਨੀ ਹੈ ਮਹਿਲ ਹਵਾਈ,
ਬਿਨ੍ਹਾਂ ਭੂਚਾਲੋਂ ਬਣਗੀ ਥੇਹ।
ਬ੍ਰਹਿਮੰਡਾਂ ਦਾ ਮਾਲਕ ਚਾਲਕ,
ਅਸੀਂ ਰੱਬ ਲਿਆ ਆਪੇ ਥਾਪ।
ਜਿਸਦੀ ਆਪਣੀ ਹੋਂਦ ਨਾ ਕੋਈ,
ਨਾ ਧੀ ਪੁੱਤ ਨਾ ਮਾਈ ਬਾਪ।
ਈਸ਼ਵਰ, ਅੱਲਾ, ਗੌਡ, ਵਾਹਿਗੁਰੂ,
ਦੇਹ ਕੋਈ ਨਾ, ਨਾਮ ਅਨੇਕ।
ਪੜਦਾਦੇ ਨੇ ਜੋ ਅਪਣਾ ਲਿਆ,
ਪੜਪੋਤਾ ਜਪ ਰਿਹਾ ਹਰੇਕ।
ਸਿਰਜਣਹਾਰ ਹੈ ਕੰਨ-ਵਿਹੂਣਾ,
ਇਸ ਗੱਲ ਵੱਲ ਬਿਨ੍ਹ ਧਰੇ ਧਿਆਨ।
ਫਸਿਆ ਵਹਿਮਾਂ ਵਿੱਚ ਇਨਸਾਨ.....
ਸਾਇੰਸਦਾਨਾਂ ਨੇ ਜੋ ਖੋਜਿਆ,
ਮਾਦਾ ਮੰਨਿਆ ਗਿਆ ਅਨਾਦੀ।
ਏਸੇ ਦਾ ਹੈ ਬ੍ਰਹਿਮੰਡ ਰਚਿਆ,
ਏਸੇ ਦੀ ਹੈ ਧਰਤ ਆਬਾਦੀ ।
ਬਹੁਮੱਤਾਂ ਦੇ ਗ੍ਰੰਥ ਅਧਿਐਨਿਆਂ,
ਸਮਝ 'ਚ ਆਉਂਦੀ ਗੱਲ ਯਥਾਰਥ।
ਹੋਰ ਵਸਤ ਦੀ ਹੋਂਦ ਨਾ ਕੋਈ,
ਜੋ ਦਿਸਦਾ ਸਭ ਠੋਸ ਪਦਾਰਥ।
ਅੱਜ ਤੱਕ ਰੱਬ ਕਿਸੇ ਨਾ ਡਿੱਠਾ,
ਨਾ ਦੇਖਣ ਦਾ ਕੀਤਾ ਦਾਅਵਾ।
ਨਾ ਉਹ ਦੱਸਦਾ ਹੋਂਦ ਆਪਣੀ,
ਮੂੰਹੋਂ ਬੋਲ ਮਿੱਟੀ ਦਾ ਬਾਵਾ।
ਧਰਮ ਸਮੂਹ ਵਿੱਚ ਸਖ਼ਤ ਵਿਵਰਜਿਤ,
ਕਿੰਤੂ ਪ੍ਰੰਤੂ ਤਰਕ ਗਿਆਨ।
ਫਸਿਆ ਵਹਿਮਾਂ ਵਿੱਚ ਇਨਸਾਨ.....
ਕਹਿ ਗਏ ਕਾਬਲੋਂ, ਚੜ੍ਹੀਆਂ
ਪਾਪ ਜਬਰ ਦੀਆਂ ਜੰਨਾਂ।
ਢਾਹ ਬ੍ਰਿਜ ਮੰਦਰ ਲੁੱਟ ਲਿਆ ਸੋਨਾ,
ਇੱਕ ਮੁਗ਼ਲ ਨਾ ਹੋਇਆ ਅੰਨ੍ਹਾ।
ਅੱਜ ਵੀ ਸਾਲ 'ਚ ਕੁਝ ਥਾਵਾਂ 'ਤੇ,
ਜੁੜਦੀਆਂ ਲੱਖ ਕਰੋੜੀ ਭੀੜਾਂ।
ਮਾੜੀ ਜਿਹੀ ਖ਼ਤਰੇ ਦੀ ਸੋਅ ਸੁਣ,
ਭੀੜਾਂ ਦੀਆਂ ਜਦ ਪੈਣ ਪਦੀੜਾਂ।
ਭਗਦੜ ਦੇ ਵਿੱਚ ਦਰੜੇ ਜਾਂਦੇ,
ਸੈਂਕੜਿਆਂ ਵਿੱਚ ਬੁੱਢੇ ਠੇਰੇ।
ਕਿੰਨੇ ਮਰੇ ਤੇ ਕਿੰਨੇ ਜ਼ਖਮੀ,
ਛਪ ਜਾਂਦੀ ਹੈ ਖ਼ਬਰ ਸਵੇਰੇ।
ਪਾਪ ਲਾਹੁਣ ਤੇ ਸਵਰਗ ਜਾਣ ਲਈ,
ਦੇ ਬਹਿੰਦੇ ਅਣਮੁੱਲੀ ਜਾਨ।
ਫਸਿਆ ਵਹਿਮਾਂ ਵਿੱਚ ਇਨਸਾਨ

## ਸ਼ੋਰ

**-ਜਸਵੀਰ ਸੋਨੀ**

ਕਿਉਂ ਹਨ ਖੌਫ਼ਜ਼ਦਾ ਇਹ ਬਸਤੀਆਂ,
ਉੱਠਿਆ ਕਿਉਂ ਸ਼ੋਰ ਤੇਰੇ ਸ਼ਹਿਰ ਵਿੱਚ।
ਕਿਉਂ ਡਰ ਰਿਹਾ ਹੈ ਮਨੁੱਖ ਕੋਲੋਂ ਮਨੁੱਖ,
ਆਇਆ ਕੇਹਾ ਦੌਰ ਤੇਰੇ ਸ਼ਹਿਰ ਵਿੱਚ।
ਉਦਾਸੀਆਂ ਭਰੇ ਕਿਉਂ ਨੇ ਇਹ ਚੇਹਰੇ,
ਡਰੀ ਸਹਿਮੀ ਹੈ ਤੋਰ ਤੇਰੇ ਸ਼ਹਿਰ ਵਿੱਚ।
ਮਾਸੂਮ ਦੀਆਂ ਚੀਖਾਂ, ਵੈਣਾਂ ਦੇ ਕੀਰਨੇ,
ਕੁੱਝ ਬੰਦੇ ਆਦਮਖੋਰ ਤੇਰੇ ਸ਼ਹਿਰ ਵਿੱਚ।
ਜਰਵਾਣੇ ਜਾਬਰ ਇਹਨਾਂ ਹੱਥਾਂ ਨੇ ਸੋਨੀ,
ਲੁੱਟੇ ਲਿਤਾੜੇ ਕਮਜ਼ੋਰ ਤੇਰੇ ਸ਼ਹਿਰ ਵਿੱਚ।

## ਤਰਕਸ਼ੀਲ ਸੁਸਾਇਟੀ ਪੰਜਾਬ ਸਬੰਧੀ ਜਾਣਕਾਰੀ ਦਾ ਵਧੀਆ ਸੋਮਾ ਹੈ- ਇਸਦੀ ਵੈੱਬਸਾਈਟ www.tarksheel.org

ਅਜੋਕੇ ਸਮੇਂ ਵਿੱਚ ਕਿਸੇ ਵੀ ਜਥੇਬੰਦੀ, ਸੰਸਥਾ ਜਾਂ ਪਾਰਟੀ ਸਬੰਧੀ ਜਾਣਕਾਰੀ ਲਈ ਇੰਟਰਨੈੱਟ ਇੱਕ ਮਹੱਤਵਪੂਰਨ ਸਾਧਨ ਹੈ ਅਤੇ ਇਸ ਨਾਲ ਉਹਨਾਂ ਸੰਸਥਾਵਾਂ ਦਾ ਪ੍ਰਚਾਰ ਪਾਸਾਰ ਵੀ ਹੁੰਦਾ ਹੈ। ਇਸ ਲਈ ਸੰਸਥਾਵਾਂ ਆਪਣੀ ਵੈੱਬਸਾਈਟ ਬਣਾਉਂਦੀਆਂ ਹਨ ਜਿਸ ਤੋਂ ਸੰਸਥਾ ਦੇ ਉਦੇਸ਼ਾਂ, ਕਾਰਜਾਂ ਅਤੇ ਹੋਰ ਪੱਖਾਂ ਬਾਰੇ ਦੁਨੀਆਂ ਦੇ ਕਿਸੇ ਵੀ ਹਿੱਸੇ ਵਿੱਚ ਬੈਠੇ ਵਿਅਕਤੀ ਨੂੰ ਜਾਣਕਾਰੀ ਹਾਸਲ ਹੋ ਸਕਦੀ ਹੈ। ਜੇ ਉਹ ਸੰਸਥਾ ਨਾਲ ਜੁੜਨਾ ਚਾਹੇ ਤਾਂ ਵੈੱਬਸਾਈਟ ਉੱਤੇ ਦਿੱਤੇ ਫੋਨ ਜਾਂ ਈਮੇਲ ਐਡਰੈੱਸ ਰਾਹੀਂ ਉਸ ਨਾਲ ਸੰਪਰਕ ਕਰ ਸਕਦਾ ਹੈ। ਇਸ ਕੰਮ ਵਿੱਚ ਵਪਾਰਕ ਅਦਾਰੇ ਬਹੁਤ ਅੱਗੇ ਹਨ। ਬਹੁਤ ਸਾਰੇ ਵਪਾਰਕ ਅਦਾਰੇ ਤਾਂ ਆਪਣੇ ਕਾਰੋਬਾਰ ਦਾ ਫੈਲਾਅ ਇਸੇ ਰਾਹੀਂ ਹੀ ਕਰਦੇ ਹਨ। ਲੋਕ-ਪੱਖੀ ਜਥੇਬੰਦੀਆਂ ਇਸ ਸਾਧਨ ਦੀ ਓਨੀ ਵਰਤੋਂ ਨਹੀਂ ਕਰ ਰਹੀਆਂ, ਫਿਰ ਵੀ ਕਾਫੀ ਸਾਰੀਆਂ ਅਗਾਂਹਵਧੂ ਸੰਸਥਾਵਾਂ ਨੇ ਆਪਣੀਆਂ ਵੈੱਬਸਾਈਟਸ ਬਣਾਈਆਂ ਹੋਈਆਂ ਹਨ ਅਤੇ ਇਨ੍ਹਾਂ ਨੂੰ ਆਪਣੇ ਪ੍ਰਚਾਰ ਪਾਸਾਰ ਲਈ ਵਰਤ ਰਹੀਆਂ ਹਨ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਵੀ ਆਪਣੀ ਵੈੱਬਸਾਈਟ ਬਣਾਈ ਹੋਈ ਹੈ ਜਿਸ ਨੂੰ **ਲੁਧਿਆਣਾ ਜ਼ੋਨ ਦੇ ਮੀਡੀਆ ਮੁਖੀ ਹਰਚੰਦ ਭਿੰਡਰ ਕਾਰਜਸ਼ੀਲ ਰੱਖ ਰਹੇ ਹਨ।** ਬਹੁਤ ਸਾਰੇ ਤਰਕਸ਼ੀਲ ਪਾਠਕ ਇਸ ਵੈੱਬਸਾਈਟ ਤੋਂ ਅਣਜਾਣ ਹਨ ਸੋ ਇਸ ਲੇਖ ਵਿੱਚ ਇਸ ਵੈੱਬਸਾਈਟ ਬਾਰੇ ਜਾਣਕਾਰੀ ਦਿੱਤੀ ਗਈ ਹੈ ਕਿ ਇਸ ਸਾਈਟ ਉੱਤੇ ਕਿਸ ਕਿਸਮ ਦਾ ਮੈਟਰ ਪਾਇਆ ਗਿਆ ਹੈ ਅਤੇ ਉਹ ਕਿਵੇਂ ਖੋਲ੍ਹਿਆਂ ਜਾ ਸਕਦਾ ਹੈ।

ਸਭ ਤੋਂ ਪਹਿਲਾਂ ਗੂਗਲ ਜਾਂ ਜੋ ਵੀ ਸਰਚ ਇੰਜਣ ਤੁਹਾਡੇ ਫ਼ੋਨ ਜਾਂ ਕੰਪਿਊਟਰ ਵਿੱਚ ਹੈ, ਉੱਥੇ www.tarksheel.org ਟਾਈਪ ਕਰਨ ਨਾਲ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਵੈੱਬਸਾਈਟ ਖੁੱਲ੍ਹ ਜਾਵੇਗੀ। ਹਰ ਵੈੱਬਸਾਈਟ ਦੇ ਮੁੱਖ ਪੰਨੇ (Home Page) ਉੱਤੇ ਉਸ ਸਾਈਟ ਦੇ ਅੰਦਰ ਪਾਏ ਗਏ ਵੱਖ ਵੱਖ ਵਿਸ਼ਿਆਂ ਦੀ ਸੂਚੀ ਹੁੰਦੀ ਹੈ ਜਿਸ ਨੂੰ Menu ਵੀ ਕਿਹਾ ਜਾਂਦਾ ਹੈ। ਤਰਕਸ਼ੀਲ ਸੁਸਾਇਟੀ ਪੰਜਾਬ ਦੀ ਵੈੱਬਸਾਈਟ ਖੁੱਲ੍ਹਣ 'ਤੇ ਜੋ ਸੂਚੀ ਆਉਂਦੀ ਹੈ ਉਹ ਹੈ- Home, About us, Challenge, News, Articles, Books, Magazine, Hindi, Tarksheel TV, Web Links, State Executive, Zone, Contact us ਜੇ ਇਹ ਵੈੱਬਸਾਈਟ ਕੰਪਿਊਟਰ ਉੱਤੇ ਖੋਲ੍ਹੀ ਜਾਵੇ ਤਾਂ ਇਹ ਹੋਮ ਪੇਜ ਦੇ ਉਪਰ ਇੱਕ ਲੇਟਵੀਂ ਲਾਈਨ ਵਿੱਚ ਲਿਖੇ ਆਉਂਦੇ ਹਨ, ਪਰ ਜੇ ਇਸ ਨੂੰ ਮੋਬਾਈਲ ਫ਼ੋਨ 'ਤੇ ਖੋਲ੍ਹਿਆ ਜਾਵੇ ਤਾਂ ਸਕਰੀਨ ਉੱਤੇ ਜਗ੍ਹਾ ਘੱਟ ਹੋਣ ਕਾਰਣ ਇਹ ਉਪਰ ਤੋਂ ਹੇਠਾਂ ਵੱਲ ਲਿਖੇ ਦਿਸਣਗੇ। ਇਸ ਤੋਂ ਅੱਗੇ ਸੁਸਾਇਟੀ ਵੱਲੋਂ ਕੀਤੀ ਗਈ ਕੋਈ ਵਿਸ਼ੇਸ਼ ਸਰਗਰਮੀ ਜਾਂ ਸੁਸਾਇਟੀ ਨਾਲ ਸਬੰਧਿਤ ਮਹੱਤਵਪੂਰਨ ਖ਼ਬਰ ਜਾਂ ਸੂਚਨਾ ਲਿਖੀ ਮਿਲਦੀ ਹੈ। ਇਸ ਮੁੱਖ ਪੰਨੇ ਉਪਰ ਹੀ ਤਰਕਸ਼ੀਲ ਸੁਸਾਇਟੀ ਨਾਲ ਸੰਪਰਕ ਲਈ ਫ਼ੋਨ ਨੰਬਰ ਅਤੇ ਈ-ਮੇਲ ਐਡਰੈੱਸ ਦਿੱਤਾ ਗਿਆ ਹੈ। ਇਸ ਮੁੱਖ ਪੰਨੇ ਉਪਰ ਹੀ ਇਹ ਲਾਈਨ ਲਿਖੀ ਮਿਲੇਗੀ-ਤਰਕਸ਼ੀਲ ਸੁਸਾਇਟੀ ਪੰਜਾਬ ਦਾ ਸੰਵਿਧਾਨ। ਇਸ 'ਤੇ ਕਲਿੱਕ ਕਰਕੇ ਡਾਊਨਲੋਡ ਕਰੋ। ਇੱਥੇ ਕਲਿੱਕ ਕਰਨ 'ਤੇ ਸੁਸਾਇਟੀ ਦਾ ਸੰਵਿਧਾਨ, ਐਲਾਨਨਾਮਾ, ਚੁਣੌਤੀ ਅਤੇ ਮੈਂਬਰਸ਼ਿਪ ਫਾਰਮ ਖੁੱਲ੍ਹ ਜਾਂਦੇ ਹਨ।

ਇਸ ਮੁੱਖ ਪੰਨੇ (Home Page) ਉੱਪਰ ਹੀ Other Links ਲਿਖਿਆ ਦਿਸੇਗਾ ਜਿਸ ਦੇ ਹੇਠ 3 ਲਿੰਕ ਹਨ -1. Video 2. Old Magazine Punjabi 3. Old Magazine Hindi

Video ਲਿੰਕ ਉੱਤੇ ਤਰਕਸ਼ੀਲ ਸੁਸਾਇਟੀ ਨਾਲ ਸਬੰਧਿਤ ਇੰਟਰਵਿਊਜ਼ ਅਤੇ ਸਰਗਰਮੀਆਂ ਦੀਆਂ ਵੀਡੀਓਜ਼ ਹਨ।

**Old Magazine Punjabi** ਬਹੁਤ ਮਹੱਤਵਪੂਰਨ ਲਿੰਕ ਹੈ, ਇਸ ਉੱਤੇ ਕਲਿੱਕ ਕਰਨ ਨਾਲ ਤਰਕਸ਼ੀਲ ਮੈਗਜ਼ੀਨ ਦੇ ਮਈ 1986 ਤੋਂ ਦਸੰਬਰ 2011 ਤੱਕ ਦੇ ਪੁਰਾਣੇ ਅੰਕਾਂ ਦੀ ਸੂਚੀ ਸਾਹਮਣੇ ਆ ਜਾਂਦੀ ਹੈ। ਜਿੱਥੋਂ ਕੋਈ ਵੀ ਅੰਕ ਖੋਲ੍ਹ ਕੇ ਪੜ੍ਹਿਆ ਜਾ ਸਕਦਾ ਹੈ। ਇਹ ਸਾਰੇ ਅੰਕ ਡਾ. ਸਟਾਲਿਨਜੀਤ ਨੇ ਸਕੈਨ ਕਰਕੇ Internet Archive ਉੱਤੇ ਪਾਏ ਹੋਏ ਹਨ। ਇਹ ਲਿੰਕ ਕਲਿੱਕ ਕਰਨ ਨਾਲ Internet Archive ਵਿੱਚ ਚਲੇ ਜਾਈਦਾ ਹੈ ਅਤੇ ਉੱਥੋਂ ਲੋੜੀਂਦਾ ਅੰਕ ਪੜ੍ਹਿਆਂ ਜਾਂ ਡਾਊਨਲੋਡ ਕੀਤਾ ਜਾ ਸਕਦਾ ਹੈ।

**Old Magazine Hindi** ਲਿੰਕ ਉਪਰ ਕਲਿੱਕ ਕਰਨ ਨਾਲ ਜਨਵਰੀ 2014 ਤੋਂ ਦਸੰਬਰ 2023 ਤੱਕ ਦੇ ਹਿੰਦੀ ਤਰਕਸ਼ੀਲ ਮੈਗਜ਼ੀਨ 'ਤਰਕਸ਼ੀਲ ਪਥ' ਦੇ ਅੰਕ ਸਾਹਮਣੇ ਆ

ਜਾਂਦੇ ਹਨ। ਇਨ੍ਹਾਂ ਨੂੰ ਵੀ ਉਸੇ ਤਰ੍ਹਾਂ ਖੋਲ੍ਹ ਕੇ ਪੜ੍ਹਿਆ ਜਾਂ ਡਾਊਨਲੋਡ ਕੀਤਾ ਜਾ ਸਕਦਾ ਹੈ।

**About Us** – ਇਸ ਲਿੰਕ ਉੱਤੇ ਤਰਕਸ਼ੀਲ ਸੁਸਾਇਟੀ ਪੰਜਾਬ ਬਾਰੇ ਅੰਗਰੇਜ਼ੀ ਭਾਸ਼ਾ ਵਿੱਚ ਸੰਖੇਪ ਜਾਣਕਾਰੀ ਹੈ।

**Challenge –** ਇੱਥੇ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਪਖੰਡੀਆਂ ਨੂੰ ਦਿੱਤੀ ਗਈ ਚੁਣੌਤੀ ਅੰਗਰੇਜ਼ੀ ਅਤੇ ਪੰਜਾਬੀ ਭਾਸ਼ਾ ਵਿੱਚ ਬਰੋ-ਬਰਾਬਰ ਪਾਈ ਗਈ ਹੈ।

**News –** ਇੱਥੇ ਤਰਕਸ਼ੀਲ ਸੁਸਾਇਟੀ ਦੀਆਂ ਸਮੇਂ ਸਮੇਂ 'ਤੇ ਹੋਈਆਂ ਸਰਗਰਮੀਆਂ ਨਾਲ ਸਬੰਧਿਤ ਖ਼ਬਰਾਂ ਹਨ ਜੋ 51 ਸਫ਼ਿਆਂ ਉੱਤੇ ਫੈਲੀਆਂ ਹੋਈਆਂ ਹਨ।

**Articles –** ਇੱਥੇ ਤਰਕਸ਼ੀਲਤਾ ਨਾਲ ਸਬੰਧਿਤ ਪੰਜਾਬੀ ਅਤੇ ਅੰਗਰੇਜ਼ੀ ਵਿੱਚ ਕੁਝ ਆਰਟੀਕਲ ਹਨ।

**Books** – ਇੱਥੇ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਪ੍ਰਕਾਸ਼ਿਤ 4 ਕਿਤਾਬਾਂ ਡਿਜ਼ੀਟਲ ਰੂਪ ਵਿੱਚ ਪਾਈਆਂ ਗਈਆਂ ਹਨ ਜਿਨ੍ਹਾਂ ਨੂੰ ਇੱਥੋਂ ਪੜ੍ਹਿਆ ਜਾ ਸਕਦਾ ਹੈ। ਇਹ ਕਿਤਾਬਾਂ ਹਨ – 1. ਤੇ ਦੇਵਪੁਰਸ਼ ਹਾਰ ਗਏ 2. ਦੇਵ, ਦੈਂਤ ਤੇ ਰੂਹਾਂ 3. ਤੁਸਾਂ ਪੁੱਛਿਆ 4. ਮਨ ਮਹੌਲ ਮਨੋਰੋਗ

**Magazine –** ਇੱਥੇ ਪੰਜਾਬੀ ਮੈਗਜ਼ੀਨ 'ਤਰਕਸ਼ੀਲ' ਦੇ ਮਈ-ਜੂਨ 2011 ਅੰਕ ਤੋਂ ਲੈ ਕੇ ਤਾਜਾ ਅੰਕ ਤੱਕ ਪੜ੍ਹੇ ਜਾ ਸਕਦੇ ਹਨ।

**Hindi –** ਇੱਥੇ ਹਿੰਦੀ ਮੈਗਜ਼ੀਨ 'ਤਰਕਸ਼ੀਲ ਪਥ' ਦੇ ਜਨਵਰੀ 2014 ਅੰਕ ਤੋਂ ਲੈ ਕੇ ਤਾਜਾ ਅੰਕ ਤੱਕ ਪੜ੍ਹੇ ਜਾ ਸਕਦੇ ਹਨ।

**Tarksheel TV** - ਇਸ ਲਿੰਕ ਉੱਤੇ ਕਲਿੱਕ ਕਰਨ ਨਾਲ ਤਰਕਸ਼ੀਲ ਟੀ.ਵੀ. ਉੱਤੇ ਪਾਏ ਗਏ ਪ੍ਰੋਗਰਾਮ ਦੇਖੇ ਜਾ ਸਕਦੇ ਹਨ।

**Web Links –** ਇੱਥੇ ਹੋਰ ਤਰਕਸ਼ੀਲ ਜਥੇਬੰਦੀਆਂ ਦੀਆਂ ਵੈੱਬਸਾਈਟਸ ਦੇ ਲਿੰਕ ਦਿੱਤੇ ਹੋਏ ਹਨ ਜਿਵੇਂ – International Humanist and Ethical Union, Atheist Alliance International, Atheist Centre, Kerala Yukthivadi, MANS, Periyar, Indian Sceptics, Rational Thought. ਇਸ ਤੋਂ ਇਲਾਵਾ ਇੱਥੇ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਅਤੇ ਪੁਰਾਣੇ ਮੈਗਜ਼ੀਨ ਖੋਲ੍ਹਣ ਵਾਲੇ ਲਿੰਕ ਵੀ ਪਾਏ ਗਏ ਹਨ।

**State Executive –** ਇੱਥੇ ਸਟੇਟ ਐਗਜ਼ੈਕਟਿਵ ਕਮੇਟੀ ਵਿੱਚ ਸ਼ਾਮਲ ਵੱਖ ਵੱਖ ਵਿਭਾਗੀ ਮੁਖੀਆਂ ਦੇ ਨਾਮ ਅਤੇ ਫ਼ੋਨ ਨੰਬਰ ਦਿੱਤੇ ਹੋਏ ਹਨ।

**Zone –** ਇੱਥੇ ਹਰ ਜ਼ੋਨ ਦੇ ਜਥੇਬੰਦਕ ਮੁਖੀ ਅਤੇ ਵਿੱਤ ਮੁਖੀ ਦੇ ਨਾਮ ਅਤੇ ਫ਼ੋਨ ਨੰਬਰ ਦਿੱਤੇ ਹੋਏ ਹਨ।

**Contact Us –** ਇੱਥੇ ਤਰਕਸ਼ੀਲ ਸੁਸਾਇਟੀ ਪੰਜਾਬ ਨਾਲ ਸੰਪਰਕ ਕਰਨ ਲਈ ਇਸ ਦੇ ਸੂਬਾ ਦਫ਼ਤਰ ਦਾ ਪਤਾ, ਫ਼ੋਨ ਨੰਬਰ ਅਤੇ ਈ-ਮੇਲ ਐਡਰੈੱਸ ਵਗੈਰਾ ਦਿੱਤੇ ਹੋਏ ਹਨ।

ਤਰਕਸ਼ੀਲ ਸਾਥੀਆਂ ਨੂੰ ਇਹ ਸਾਈਟ ਦੇਖਣੀ ਚਾਹੀਦੀ ਹੈ ਅਤੇ ਇਸ ਨੂੰ ਹੋਰ ਵਧੀਆ ਅਤੇ ਜਾਣਕਾਰੀ ਭਰਪੂਰ ਬਨਾਉਣ ਲਈ ਸੁਝਾਅ ਦੇਣੇ ਚਾਹੀਦੇ ਹਨ।

**- ਰਾਜਪਾਲ ਸਿੰਘ**

---

**ਪੰਨਾ 19 ਦਾ ਬਾਕੀ** ਘੱਟ ਤੋਂ ਘੱਟ ਨੱਬੇ ਪ੍ਰਤੀਸ਼ਤ ਲੋਹੇ ਦੀ ਮਾਤਰਾ ਹੁੰਦੀ ਹੈ। ਪ੍ਰਾਚੀਨ ਕਾਲ ਵਿੱਚ ਲੋਕਾਂ ਨੂੰ ਧਰਤੀ ਉੱਤੇ ਡਿੱਗੇ ਹੋਏ ਇਹ ਉਲਕਾ ਪਿੰਡ ਮਿਲੇ ਹੋਣਗੇ ਅਤੇ ਇਹ ਲੋਹਾ ਆਸਾਨੀ ਨਾਲ਼ ਕੰਮ ਵਿੱਚ ਲਿਆ ਜਾਂਦਾ ਸੀ। ਇਸ ਲਈ ਮਨੁੱਖ ਨੇ ਇਸ ਨਾਲ਼ ਸਾਧਾਰਨ ਹਥਿਆਰ ਬਣਾਉਣੇ ਸ਼ੁਰੂ ਕਰ ਦਿੱਤੇ ਹੋਣਗੇ ਪਰ ਉਲਕਾ ਪਿੰਡਾਂ ਤੋਂ ਮਿਲਣ ਵਾਲੇ ਲੋਹੇ ਉੱਤੇ ਨਿਰਭਰ ਹੋ ਕੇ ਨਹੀਂ ਰਿਹਾ ਜਾ ਸਕਦਾ ਸੀ ਕਿਉਂਕਿ ਲੋਹੇ ਦੀ ਲੋੜ ਵਾਰ-ਵਾਰ ਰਹਿੰਦੀ ਸੀ।

ਬਾਅਦ ਦੇ ਦੌਰ ਵਿੱਚ ਮਨੁੱਖ ਨੇ ਧਰਤੀ ਦੀ ਖ਼ੁਦਾਈ ਕਰਕੇ ਲੋਹਾ ਕੱਢਣ ਦੀ ਕੋਸ਼ਿਸ਼ ਸ਼ੁਰੂ ਕੀਤੀ। ਧਰਤੀ ਦੇ ਹੇਠਾਂ ਮਿਲਣ ਵਾਲਾ ਕੱਚਾ ਲੋਹਾ (ਜਿਸ ਨੂੰ ਲੋਹ ਆਈਸਕ ਕਹਿੰਦੇ ਹਨ) ਸਿੱਧਾ ਵਰਤੋਂ ਵਿੱਚ ਨਹੀਂ ਲਿਆ ਜਾ ਸਕਦਾ। ਪਰ ਹੌਲ਼ੀ-ਹੌਲ਼ੀ ਲੋਕਾਂ ਨੇ ਇਸ ਨੂੰ ਸ਼ੁੱਧ ਕਰਨਾ ਵੀ ਸਿੱਖ ਲਿਆ। ਹੁਣ ਮਨੁੱਖ ਆਸਮਾਨੀ ਲੋਹੇ ਦੇ ਭਰੋਸੇ ਨਹੀਂ ਰਿਹਾ ਬਲਕਿ ਆਪਣੀਆਂ ਜ਼ਰੂਰਤਾਂ ਦੇ ਅਨੁਸਾਰ ਲੋਹਾ ਹਾਸਲ ਕਰਨ ਦੇ ਲਈ ਕੁਦਰਤ ਦੇ ਨਾਲ਼ ਸੰਘਰਸ਼ ਕਰਦੇ ਹੋਏ ਉਸ ਨੇ ਇਸ ਦੇ ਨਿਯਮਾਂ ਨੂੰ ਸਮਝਿਆਂ ਅਤੇ ਆਪਣੀ ਜ਼ਰੂਰਤ ਦੇ ਲਈ ਉਸ ਜਾਣਕਾਰੀ ਦਾ ਇਸਤੇਮਾਲ ਕੀਤਾ।

ਇਹ ਪ੍ਰਕਿਰਿਆ ਵਿੱਚ ਮਨੁੱਖ ਕੁਦਰਤ ਨੂੰ ਵੀ ਬਦਲਦਾ ਗਿਆ ਅਤੇ ਖ਼ੁਦ ਨੂੰ ਵੀ ਬਦਲਦਾ ਗਿਆ। ਮਨੁੱਖ ਹੁਣ ਆਪਣੇ ਹਾਸਿਲ ਕੀਤੇ ਹੋਏ ਗਿਆਨ ਅਤੇ ਕਿਰਤ ਸ਼ਕਤੀ ਦੇ ਬਲ ਨਾਲ਼ ਖ਼ੁਦ ਤਿਆਰ ਕੀਤੇ ਹੋਏ ਲੋਹੇ ਨੂੰ ਵੀ ਇਸਤੇਮਾਲ ਕਰਨ ਦੇ ਯੋਗ ਹੋ ਗਿਆ ਅਤੇ ਇਸੇ ਸਮੇਂ ਵਿੱਚ ਲੋਹਯੁੱਗ ਸ਼ੁਰੂ ਹੋਇਆ। ਇਸ ਤੋਂ ਪਹਿਲਾਂ ਲੋਕ ਲੱਕੜ, ਪੱਥਰ, ਹੱਡੀਆਂ ਦੇ ਬਣੇ ਹੋਏ ਔਜ਼ਾਰਾਂ ਅਤੇ ਹਥਿਆਰਾਂ ਉੱਤੇ ਨਿਰਭਰ ਸੀ। ਲੋਹੇ ਦੇ ਔਜ਼ਾਰਾਂ ਦੇ ਇਸਤੇਮਾਲ ਨੇ ਮਨੁੱਖੀ ਸਮਾਜ ਦੀ ਗਤੀ ਬਹੁਤ ਤੇਜ ਕਰ ਦਿੱਤੀ ਅਤੇ ਮਨੁੱਖੀ ਸਮਾਜ ਦੇ ਇਤਿਹਾਸ ਨੂੰ ਬਦਲ ਦਿੱਤਾ।



**ਪੰਜਾਬੀ ਰੂਪ: ਜਸ਼ਨਪ੍ਰੀਤ**

# ਭਾਰਤੀ ਬਾਪ ਦਾ ਦਿਲ: ਪਾਕਿਸਤਾਨੀ ਧੀ ਦੀ ਧੜਕਣ

ਨਿਵੇਕਲਾ ਕੰਮ ਕਰਨ ਵਾਲੇ ਹੋਰਨਾਂ ਲਈ ਪ੍ਰੇਰਨਾ ਸ੍ਰੋਤ ਬਣਦੇ ਹਨ। ਸਾਹਿਤ , ਖੇਡਾਂ ਤੇ ਕਲਾ ਤੋਂ ਇਲਾਵਾ ਜ਼ਿੰਦਗੀ ਦੇ ਹੋਰ ਖੇਤਰਾਂ ਵਿੱਚ ਵੀ ਉਹ ਮਾਨਵਤਾ ਦਾ ਸਿਰ ਉੱਚਾ ਕਰਦੇ ਹਨ। ਰੰਗ, ਨਸਲ, ਭੇਦ ਤੇ ਸਰਹੱਦਾਂ ਉਨ੍ਹਾਂ ਦਾ ਰਾਹ ਨੀਂ ਰੋਕਦੀਆਂ। ਉਹ ਲੋਕਾਂ ਦੀਆਂ ਆਸਾਂ ਦੇ ਸੂਹੇ ਫੁੱਲ ਬਣਦੇ ਹਨ, ਜਿੰਨ੍ਹਾਂ ਦੀ ਅਨੂਠੀ ਮਹਿਕ ਫਿਜ਼ਾਵਾਂ ਵਿੱਚ ਬਿਖਰ ਜਾਂਦੀ ਹੈ। ਸਾਂਝ, ਸਹਿਯੋਗ, ਸਿਦਕ ਦਾ ਸੰਦੇਸ਼ ਲੋਕਾਂ ਦੇ ਦਿਲਾਂ ਨੂੰ ਟੁੰਬਦਾ ਹੈ। ਇੱਕ ਦੂਸਰੇ ਦੇ ਕੰਮ ਆਉਣ ਦੀ ਭਾਵਨਾ ਭੇਦ ਭਾਵ ਨੂੰ ਮਿਟਾ ਮਾਨਵਤਾ ਦੇ ਰਾਹਾਂ ਦੀ ਰੌਸ਼ਨੀ ਬਣਦੀ ਹੈ।

**ਅਨੂਠੀ ਮਿਸਾਲ**

ਮਨੁੱਖੀ ਹਮਦਰਦੀ, ਤਿਆਗ ਤੇ ਸਹਿਯੋਗ ਦੀ ਮਨ ਟੁੰਬਦੀ ਅਨੂਠੀ ਮਿਸਾਲ ਚੇਨਈ ਤੋਂ ਵੇਖਣ ਨੂੰ ਮਿਲੀ ਜਿਸ ਨੇ ਨਫ਼ਰਤ ਦੀ ਥਾਂ ਮੁਹੱਬਤ ਦਾ ਪੈਗਾਮ ਦਿੱਤਾ। ਰੰਗ, ਨਸਲ, ਧਰਮ ਦੀ ਬਜਾਏ ਮਾਨਵਤਾ ਨੂੰ ਉਚਿਆਇਆ। ਵਿਗਿਆਨ ਤੇ ਡਾਕਟਰਾਂ ਦੀ ਮਿਹਨਤ ਦੇ ਸੁਮੇਲ ਨਾਲ ਇੱਕ ਲੜਕੀ ਨੂੰ ਨਵਾਂ ਜੀਵਨ ਦਿੱਤਾ। ਡਾਕਟਰੀ ਕਿੱਤੇ ਵਿੱਚ ਜਿਉਂਦੇ ਮਾਨਵਤਾ ਦੇ ਅਨੂਠੇ ਰੰਗ ਨੂੰ ਦੇਸ਼, ਦੁਨੀਆਂ ਸਾਹਵੇਂ ਰੱਖਿਆ। ਇਸ ਮਿਸਾਲ ਨੇ ਅਖ਼ਬਾਰਾਂ, ਸ਼ੋਸ਼ਲ ਮੀਡੀਆ ਤੇ ਟੀ.ਵੀ.ਚੈਨਲਾਂ ਰਾਹੀਂ ਦਰਸਾਇਆ ਕਿ ਮਨੁੱਖਤਾ ਦੀ ਸਾਂਝ ਉੱਤਮ ਹੁੰਦੀ ਹੈ।



**ਆਇਸ਼ਾ ਦਾ ਦਰਦ**

ਕਰਾਚੀ ਦੀ ਰਹਿਣ ਵਾਲੀ 19 ਸਾਲਾਂ ਆਇਸ਼ਾ ਰਸ਼ੀਦ। ਸਿਰ ’ਤੇ ਬਾਪ ਦਾ ਸਾਇਆ ਨਹੀਂ। ਮਾਂ ਘਰੇਲੂ ਔਰਤ। ਸਾਹ ਲੈਣ ਵਿੱਚ ਦਿੱਕਤ ਹੋਣ ’ਤੇ ਡਾਕਟਰੀ ਚੈੱਕ ਅੱਪ ਦੌਰਾਨ 7 ਸਾਲ ਦੀ ਉਮਰ ਵਿੱਚ ਉਸਦੇ ਦਿਲ ਵਿਚ ਨੁਕਸ ਪਾਇਆ ਗਿਆ। ਸਥਾਨਕ ਡਾਕਟਰਾਂ ਦੇ ਮਸ਼ਵਰੇ ਅਨੁਸਾਰ ਸਾਲ 2019 ਵਿੱਚ ਚੇਨਈ ਇਲਾਜ ਲਈ ਪਹੁੰਚੀ। ਏਥੇ ਇਲਾਜ ਦੌਰਾਨ ਉਸ ਨੂੰ ਹਾਰਟ ਅਟੈਕ ਦਾ ਸਾਹਮਣਾ ਵੀ ਕਰਨਾ ਪਿਆ, ਜਿਸ ਕਰਕੇ ਉਸ ਦੇ ਆਰਟੀਫੀਸ਼ਲ ਹਾਰਟ ਪੰਪ ਲਗਾਇਆ ਗਿਆ। ਪਾਕਿਸਤਨ ਪਰਤਣ ’ਤੇ ਆਇਸ਼ਾ ਨੂੰ ਲਗਾਤਾਰ ਦਿਲ ਦੇ ਰੋਗ ਦੀ ਪ੍ਰੇਸ਼ਾਨੀ ਝੱਲਣੀ ਪਈ। ਦੋ ਸਾਲ ਬਾਅਦ ਇਨਫੈਕਸ਼ਨ ਹੋਣ ’ਤੇ ਆਇਸ਼ਾ ਦੀ ਜ਼ਿੰਦਗੀ ਬਚਾਉਣ ਲਈ ਹਾਰਟ ਟਰਾਂਸਪਲਾਂਟ ਹੀ ਇੱਕੋ ਇੱਕ ਹੱਲ ਬਚਿਆ ਸੀ। ਡਾਕਟਰਾਂ ਨੇ ਆਇਸ਼ਾ ਦੀ ਮਾਂ ਨੂੰ ਬੇਹਤਰ ਇਲਾਜ ਲਈ ਕੈਨੇਡਾ ਜਾਂ ਭਾਰਤ ਤੋਂ ਇਲਾਜ ਕਰਵਾਉਣ ਦੀ ਸਲਾਹ ਦਿੱਤੀ। ਭਾਰਤ ਦਾ ਵੀਜ਼ਾ ਮਿਲਣ ’ਤੇ ਆਇਸ਼ਾ ਆਪਣੀ ਮਾਂ ਨਾਲ ਇਲਾਜ ਲਈ ਮੁੜ ਚੇਨਈ ਪਹੁੰਚੀ।

**ਸਹਿਯੋਗ ਤੋਂ ਸਦਕੇ**

ਹਾਰਟ ਟਰਾਂਸਪਲਾਂਟ ਦੇ ਚੇਨਈ ਸਥਿਤ ਐਮ.ਜੀ.ਐੱਮ. ਹੈਲਥ ਕੇਅਰ ਹਸਪਤਾਲ ਨੇ ਆਇਸ਼ਾ ਦੀ ਬਾਂਹ ਫੜੀ ਜਿੱਥੇ ਹਰ ਸਾਲ 100 ਦਿਲ ਟਰਾਂਸਪਲਾਂਟ ਕੀਤੇ ਜਾਂਦੇ ਹਨ। ਆਇਸ਼ਾ ਦੀ ਜ਼ਿੰਦਗੀ ਦੇ ਦੀਪ ਨੂੰ ਜਗਦਾ ਰੱਖਣ ਲਈ ਵੱਡੀ ਮੁਸ਼ਕਲ ਸਾਹਵੇਂ ਆ ਖੜ੍ਹੀ। ਦਿਲ ਦੇ ਟਰਾਂਸਪਲਾਂਟ ਦਾ ਕੁੱਲ ਖਰਚਾ 35 ਲੱਖ ਦੇ ਕਰੀਬ ਸੀ। ਆਇਸ਼ਾ ਦੀ ਮਾਂ ਸਨੋਬਰ ਏਨਾ ਖਰਚਾ ਦੇਣ ਤੋਂ ਅਸਮਰਥ ਸੀ। ਡਾ. ਕ੍ਰਿਸ਼ਨਨ ਦੱਸਦੇ ਹਨ, ਆਇਸ਼ਾ ਮੇਰੀ ਧੀ ਜਿਹੀ ਸੀ। ਉਸ ਦੀ ਮੱਦਦ ਲਈ ਅਸੀਂ ਉੱਦਮ ਕੀਤਾ। ਅਸੀਂ ਅੰਗ ਹਾਸਲ ਕਰਨ ਵਾਲੇ ਦਾਨੀ ਮਰੀਜ਼ਾਂ ਦੀ ਡੋਨੇਸ਼ਨ ਨਾਲ ਚਲਦੇ ਐਸ਼ਵਰਯਾਮ ਟਰੱਸਟ ਨਾਲ ਆਇਸ਼ਾ ਦੀ ਮਾਂ ਦੀ ਮੁਲਾਕਾਤ ਕਰਵਾਈ। ਉੱਦਮੀ ਪ੍ਰਬੰਧਕਾਂ ਵੱਲੋਂ ਮੱਦਦ ਦਾ ਭਰੋਸਾ ਮਿਲਿਆ। ਨਾਲ ਹੀ ਅਸੀਂ ਆਪਣੇ ਵੱਲੋਂ ਵੀ ਇਲਾਜ ਦੇ ਵੱਡੇ ਖ਼ਰਚ ਵਿੱਚ ਹਿੱਸਾ ਪਾਇਆ।

ਆਇਸ਼ਾ ਨੂੰ ਲਗਾਤਾਰ 10 ਮਹੀਨੇ ਆਪਣੇ ਲਈ ਨਵੇਂ ਦਿਲ ਦੀ ਉਡੀਕ ਕਰਨੀ ਪਈ। ਆਖਰ ਹਾਰਟ ਡੋਨੇਟਰ ਬਣੇ ਭਾਰਤੀ ਬਾਪ ਦਾ ਦਿਲ ਆਇਸ਼ਾ ਦੇ ਹਿੱਸੇ ਆਇਆ।

**ਡਾਕਟਰੀ ਉੱਦਮ**

31 ਜਨਵਰੀ 2024 ਨੂੰ ਚਾਰਟਡ ਜਹਾਜ਼ ਰਾਹੀਂ ਦਿਲ 5 ਘੰਟਿਆਂ ਵਿੱਚ ਦਿੱਲੀ ਤੋਂ ਚੇਨਈ ਪਹੁੰਚਾਇਆ ਗਿਆ। ਹਸਪਤਾਲ ਦੇ ਪ੍ਰਸਿੱਧ ਡਾ. ਕੇ. ਆਰ. ਬਾਲਾ ਕ੍ਰਿਸ਼ਨਨ, ਸਹਾਇਕ ਡਾ. ਸੁਰੇਸ਼ ਰਾਓ ਤੇ ਸਮੁੱਚੀ ਟੀਮ ਹਾਰਟ ਟਰਾਂਸਪਲਾਂਟ ਦੇ ਕੰਮ ਵਿੱਚ ਜੁਟੀ। ਕਈ ਘੰਟਿਆਂ ਦੀ ਮੁਸ਼ੱਕਤ

ਤੋਂ ਬਾਅਦ ਸਫਲਤਾ ਮਿਲੀ। ਡਾ. ਕ੍ਰਿਸ਼ਨਨ ਅਨੁਸਾਰ ਜਿੰਨ੍ਹਾਂ ਚਿਰ ਭਾਰਤੀ ਬਾਪ ਦਾ ਦਿਲ ਆਇਸ਼ਾ ਵਿੱਚ ਨਹੀਂ ਧੜਕਿਆ ਅਸੀਂ ਬੇਚੈਨ ਰਹੇ। ਸਮੁੱਚੀ ਟੀਮ ਦੀ ਮਿਹਨਤ ਰੰਗ ਲਿਆਈ। ਆਇਸ਼ਾ ਵਿੱਚ ਟਰਾਂਸਪਲਾਂਟ ਕੀਤਾ ਦਿਲ ਧੜਕਣ ਲੱਗਾ ਤਾਂ ਸਾਡੀ ਖੁਸ਼ੀ ਦਾ ਕੋਈ ਟਿਕਾਣਾ ਨਾ ਰਿਹਾ। ਆਇਸ਼ਾ ਦੀ ਸਰਜਰੀ ਸਫ਼ਲ ਰਹੀ, ਜਿਸ ਦਾ ਸਾਰਾ ਖਰਚ ਚੈਰਿਟੀ ਦੁਆਰਾ ਮਿਲੀ ਮੱਦਦ ਤੇ ਸਾਡੇ ਸਹਿਯੋਗ ਨਾਲ ਪੂਰਾ ਹੋਇਆ।

ਆਇਸ਼ਾ ਦੀ ਮਾਂ ਸਨੋਬਰ ਕੋਲ ਡਾਕਟਰਾਂ ਵੱਲੋਂ ਉਸ ਦੀ ਧੀ ਦੇ ਕੀਤੇ ਸਫ਼ਲ ਇਲਾਜ ਲਈ ਸ਼ਬਦ ਨਹੀਂ ਬਚੇ। ਉਹ ਡਾਕਟਰਾਂ ਦੀ ਟੀਮ, ਚੈਰਿਟੀ ਪ੍ਰਬੰਧਕਾਂ ਤੇ ਹੋਰ ਮੱਦਦਗਾਰਾਂ ਦੀ ਅਨੰਤ ਸ਼ੁਕਰ ਗੁਜ਼ਾਰ ਹੈ। ਨਵਾਂ ਦਿਲ ਹਾਸਲ ਕਰਨ ਵਾਲੀ ਫੈਸ਼ਨ ਡਿਜ਼ਾਈਨਰ ਬਣਨਾ ਲੋਚਦੀ ਆਇਸ਼ਾ ਦੀ ਖੁਸ਼ੀ ਦਾ ਕੋਈ ਅੰਤ ਹੀ ਨਹੀਂ ਹੈ। ਉਹ ਆਖਦੀ ਹੈ ਕਿ ਸਾਂਝਾਂ ਦੇ ਇਹ ਪਲ ਸਾਡਾ ਸਰਮਾਇਆ ਹਨ।

## ਸਬਕ ਤੇ ਸੁਨੇਹਾ

ਇਸ ਸੁਖਦ ਘਟਨਾ ਨੇ ਦੇਸ਼ ਦੁਨੀਆਂ ਤੱਕ ਇਹ ਸਬਕ ਪੁਜਦਾ ਕੀਤਾ ਹੈ ਕਿ ਉੱਤਮ ਸਿਹਤ ਸਹੂਲਤਾਂ ਨਾਲ ਲੋੜਵੰਦਾਂ ਦੀ ਜਾਨ ਬਚਾਈ ਜਾ ਸਕਦੀ ਹੈ। ਡਾ. ਕ੍ਰਿਸ਼ਨਨ ਦਾ ਵੀ ਇਹ ਮੰਨਣਾ ਹੈ ਕੋਈ ਚੰਗੀ ਸਿਹਤ ਨੀਤੀ ਹੋਣੀ ਚਾਹੀਦੀ ਹੈ ਤਾਂ ਜੋ ਹਰੇਕ ਵਿਅਕਤੀ ਨੂੰ ਇਲਾਜ ਦੇ ਬਰਾਬਰ ਮੌਕੇ ਮਿਲ ਸਕਣ। ਮਹਿੰਗਾ ਇਲਾਜ ਨਾ ਕਰਵਾ ਸਕਣ ਦੀ ਸੂਰਤ ਵਿੱਚ ਅਨੇਕਾਂ ਵਿਅਕਤੀ ਮੌਤ ਦੇ ਮੂੰਹ ਚਲੇ ਜਾਂਦੇ ਹਨ। ਚੇਨਈ ਦੇ ਡਾਕਟਰਾਂ ਤੇ ਐਸ਼ਵਰਯਾਮ ਟਰੱਸਟ ਨੇ ਆਪਣੇ ਇਸ ਸਰਾਹੁਣਯੋਗ ਉੱਦਮ ਨਾਲ ਇਹ ਸੁਨੇਹਾ ਵੀ ਦਿੱਤਾ ਹੈ ਕਿ ਮਾਨਵਤਾ ਦੇ ਭਲੇ ਲਈ ਧਰਮ, ਰੰਗ, ਨਸਲ, ਨਫ਼ਰਤ ਤੇ ਸਰਹੱਦਾਂ ਕੋਈ ਮਾਅਨੇ ਨਹੀਂ ਰੱਖਦੀਆਂ।

**ਰਾਮ ਸਵਰਨ ਲੱਖੇਵਾਲੀ** (95010 06626)

## ਰਾਹ ਰਸਤਾ

ਜੋ ਚੰਗਾ ਕਰ ਸਕਦੇ ਹੋ ਕਰੋ, ਪਰ ਆਪਣੀ ਖੁਦੀ ਨੂੰ ਹਮੇਸ਼ਾ ਬੁਲੰਦ ਰੱਖੋ। ਪੂਰੀ ਤਰ੍ਹਾਂ ਆਪਣੇ ਆਪ ਦੇ ਮਾਲਕ ਬਣੋ। ਏਸੇ ਨੂੰ ਹੀ ਜ਼ਿੰਦਗੀ ਕਹਿੰਦੇ ਨੇ।

.....ਇਰਾਦਾ, ਉਸਦਾ ਆਪਣਾ ਇਰਾਦਾ, ਅਤੇ ਇਸ ਤੋਂ ਉਹ ਤਾਕਤ ਵੀ ਮਿਲਦੀ ਹੈ, ਜਿਹੜੀ ਕਿਸੇ ਵੀ ਆਜ਼ਾਦੀ ਨਾਲੋਂ ਚੰਗੀ ਹੁੰਦੀ ਹੈ। ਜੋ ਚਾਹੁੰਦੇ ਹੋ, ਉਸਨੂੰ ਜਾਣਨਾ ਸਿੱਖੋ। ਤੁਸੀਂ ਆਜ਼ਾਦ ਹੋ ਜਾਓਗੇ ਤੇ ਜੀਵਨ ਵਿੱਚ ਸਾਬਤ ਕਦਮਾਂ ਨਾਲ਼ ਸਫਲਤਾ ਦੇ ਪੰਧ ਤੁਰੋਗੇ।

**ਈਵਾਨ ਤੁਰਗਨੇਵ**

## ਪ੍ਰਾਪਤ ਆਰਥਿਕ ਸਹਾਇਤਾ

### ਵਿਦਿਆਰਥੀ ਚੇਤਨਾ ਕੈਂਪ

ਜਰਨੈਲ ਕ੍ਰਾਂਤੀ ਜੀ 10000 ਰੁ.

### ਸੁਸਾਇਟੀ ਸਹਾਇਤਾ

1. ਭਗਵੰਤ ਸਿੰਘ ਸੇਠੀ (ਸੇਵਾ ਮੁਕਤ ਬੈਂਕ ਮੈਨੇਜਰ) ਫਤਿਹਾਬਾਦ (ਹਰਿਆਣਾ) (ਆਪਣੀ ਮਾਤਾ ਬਸੰਤ ਕੌਰ ਦੀ ਯਾਦ ਵਿੱਚ) – 5000 ਰੁ.
2. ਮਾ. ਅਜਾਇਬ ਜਲਾਲਆਣਾ ਦੇ ਪੋਤਰੇ ਸਿਦਕਬੀਰ ਦੀ ਯਾਦ ਵਿੱਚ ਪਿਤਾ ਪਾਵੇਲ ਜਲਾਲਆਣਾ ਵੱਲੋਂ 5000 ਰੁ.
3. ਲਖਵੀਰ ਸਿੰਘ ਦਿਹੜ (ਗਿਆਨ ਕੌਰ ਜੀ ਦੇ ਸ਼ਰਧਾਂਜਲੀ ਸਮਾਗਮ ’ਤੇ) 500 ਰੁ.
4. ਕੇਵਲ ਕ੍ਰਿਸ਼ਨ, ਜੀਦਾ 2000 ਰੁ.

### ਮੈਗਜ਼ੀਨ ਸਹਾਇਤਾ

ਸਿਕੰਦਰ ਸਿੰਘ ਧਾਲੀਵਾਲ (ਸਾਬਕਾ ਡੀ.ਟੀ.ਐਫ. ਆਗੂ), ਸੁਖਦੇਵ ਸਿੰਘ ਧਾਲੀਵਾਲ ਰਿਟਾ. CRPF, ਯਾਦਵਿੰਦਰ ਸਿੰਘ ਧਾਲੀਵਾਲ ਵੱਲੋਂ (ਆਪਣੀ ਮਾਤਾ ਹਜ਼ੂਰ ਕੌਰ ਜੀ ਦੀ ਯਾਦ ’ਚ) 1100 ਰੁ.

### ਇਕਾਈਆਂ ਨੂੰ ਸਹਿਯੋਗ

### ਇਕਾਈ ਬਠਿੰਡਾ

1. ਇੱਕ ਤਰਕਸ਼ੀਲ ਮੈਂਬਰ – 1400 ਰੁ.
2. ਮੂਲ ਰਾਜ (ਸੀਨੀਅਰ ਮੈਂਬਰ) – 500 ਰੁ.

### ਇਕਾਈ ਬੰਗਾ

1. ਧਰਮਪਾਲ ਨਿਊਜ਼ੀਲੈਂਡ – 3000 ਰੁ.
2. ਅਵਤਾਰ ਨਿਊਜ਼ੀਲੈਂਡ – 3000 ਰੁ.
3. ਰਾਜੂ ਜੋਸ਼ੀ ਨਿਊਜ਼ੀਲੈਂਡ – 3000 ਰੁ.

### ਇਕਾਈ ਰੋਪੜ

ਭੁਪਿੰਦਰ ਸਿੰਘ (ਰਿਟਾਇਰਡ ਜੇ.ਈ.) 500 ਰੁ.

### ਮਾਸਟਰ ਪ੍ਰੀਤਮ ਕੁਮਾਰ ਯਾਦਗਾਰੀ ਸਮਾਗਮ ਲਈ ਇਕਾਈ ਰੋਪੜ ਨੂੰ ਪ੍ਰਾਪਤ ਸਹਾਇਤਾ।

1 ਜਰਨੈਲ ਕ੍ਰਾਂਤੀ 5000 ਰੁ.
2 ਸੰਜੀਵ ਕੁਮਾਰ 5000 ਰੁ.
3 ਰੇਂਜ ਅਫਸਰ ਅਨਿਲ ਕੁਮਾਰ 2100 ਰੁ.
4 ਇਕਬਾਲ ਬੇਲਾ 1000 ਰੁ.
5 ਆਰ. ਐਸ. ਰੰਧਾਵਾ 1000 ਰੁ.
6 ਲੈ. ਸੁਰਜਨ ਸਿੰਘ 500 ਰੁ.
7 ਮਾਸਟਰ ਭੀਮ 500 ਰੁ.
8 ਮਿਸਤਰੀ ਜਸਵੰਤ ਗੁੱਲੂ 500 ਰੁ.
9 ਪਰਮਜੀਤ ਬਬਲਾ ਮੋਹਾਲੀ 500 ਰੁ.

**ਛੋਟਾ ਹਰਿਦੁਆਰ 'ਚ ਵੱਡਾ ਕਾਂਡ**

**ਸੀ.ਸੀ.ਟੀ.ਵੀ. ਕੈਮਰਿਆਂ ਰਾਹੀਂ ਔਰਤਾਂ ਨੂੰ ਕੱਪੜੇ ਬਦਲਦੇ ਦੇਖਦਾ ਸੀ ਮਹੰਤ:**

ਗਾਜ਼ੀਆਬਾਦ : ਪੁਲਸ ਨੇ ਮਹਿਲਾ ਗੁਸਲਖਾਨੇ ਵਿੱਚ ਕਥਿਤ ਤੌਰ 'ਤੇ ਕੈਮਰਾ ਲਗਾਉਣ ਦੇ ਦੋਸ਼ 'ਚ ਇੱਕ ਮੰਦਰ ਦੇ ਪੁਜਾਰੀ ਖਿਲਾਫ਼ ਮਾਮਲਾ ਦਰਜ ਕੀਤਾ ਹੈ। ਗੁਸਲਖਾਨੇ ਦੀ ਕੋਈ ਛੱਤ ਨਹੀਂ। ਇਹ ਮੰਦਰ ਮੁਰਾਦ ਨਗਰ ਗੰਗ ਨਹਿਰ ਦੇ ਕੋਲ ਹੈ। ਆਮ ਤੌਰ 'ਤੇ ਲੋਕ ਨਹਿਰ 'ਚ ਡੁਬਕੀ ਲਾ ਕੇ ਪੂਜਾ ਕਰਦੇ ਹਨ। ਮਾਮਲਾ ਉਦੋਂ ਸਾਹਮਣੇ ਆਇਆ, ਜਦੋਂ ਬੀਤੀ 21 ਮਈ ਨੂੰ ਆਪਣੀ ਬੇਟੀ ਨਾਲ ਮੰਦਰ ਗਈ ਔਰਤ ਨੇ ਗੁਸਲਖਾਨੇ ਵੱਲ ਲੱਗੇ ਸੀ.ਸੀ.ਟੀ.ਵੀ. ਕੈਮਰੇ ਨੂੰ ਦੇਖਿਆ। ਔਰਤ ਨੇ ਦੇਖਿਆ ਕਿ ਉੱਪਰ ਲੱਗਿਆ ਸੀ.ਸੀ.ਟੀ.ਵੀ. ਕੈਮਰਾ ਉਸ ਥਾਂ ਵੱਲ ਕੇਂਦਰਤ ਸੀ, ਜਿੱਥੇ ਔਰਤਾਂ ਕੱਪੜੇ ਬਦਲਦੀਆਂ ਹਨ। ਮਹੰਤ ਦੇ ਮੋਬਾਇਲ ਫ਼ੋਨ ਨਾਲ ਸੀ.ਸੀ.ਟੀ.ਵੀ. ਕੈਮਰਾ ਜੁੜਿਆ ਹੋਇਆ ਸੀ, ਜਿਸ ਨਾਲ ਉਹ ਔਰਤਾਂ 'ਤੇ ਨਜ਼ਰ ਰੱਖਦਾ ਸੀ। ਮਹਿਲਾ ਨੇ ਤੁਰੰਤ ਮਹੰਤ ਗੋਸਵਾਮੀ ਨਾਲ ਸੰਪਰਕ ਕੀਤਾ ਅਤੇ ਸੀ.ਸੀ.ਟੀ.ਵੀ ਕੈਮਰੇ ਬਾਰੇ ਪੁੱਛਿਆ, ਜਿਸ 'ਤੇ ਉਹ ਗੁੱਸੇ 'ਚ ਆ ਗਿਆ ਅਤੇ ਔਰਤ ਨਾਲ ਬਦਸਲੂਕੀ ਕੀਤੀ। ਉਸ ਨੇ ਔਰਤ ਨੂੰ ਧਮਕੀ ਦਿੱਤੀ ਕਿ ਜੇ ਕੈਮਰੇ ਬਾਰੇ ਕਿਸੇ ਨਾਲ ਗੱਲ ਕੀਤੀ ਤਾਂ ਗੰਭੀਰ ਨਤੀਜੇ ਭੁਗਤਣੇ ਪੈਣਗੇ। ਔਰਤ ਨੇ ਪੁਲਸ ਕੋਲ ਕੇਸ ਦਰਜ ਕਰਵਾਇਆ, ਪਰ ਗ੍ਰਿਫ਼ਤਾਰੀ ਤੋਂ ਬਚਣ ਲਈ ਪੁਜਾਰੀ ਮੌਕੇ ਤੋਂ ਫ਼ਰਾਰ ਹੋ ਗਿਆ।

**ਮੰਦਰ ਦੇ ਪੁਜਾਰੀਆਂ ਵੱਲੋਂ ਨੌਜਵਾਨ ਦਾ ਕਤਲ**

**ਲਾਸ਼ ਹਵਨ ਕੁੰਡ 'ਚੋਂ ਬਰਾਮਦ**

ਧੂਰੀ (ਰਾਜੇਸ਼ਵਰ ਪਿੰਟੂ, ਬਿੰਨੀ ਗਰਗ): ਸਥਾਨਕ ਸ਼ਹਿਰ ਵਿੱਚ ਵਾਪਰੀ ਇਕ ਦਿਲ ਕੰਬਾਊ ਘਟਨਾ ਵਿੱਚ ਦੋਹਲਾ ਰੇਲਵੇ ਫਾਟਕਾਂ ਨੇੜੇ ਸਥਿਤ ਬਗਲਾਮੁਖੀ ਮੰਦਰ ਦੇ ਪੁਜਾਰੀਆਂ ਵੱਲੋਂ ਧੂਰੀ ਸ਼ਹਿਰ ਦੇ 33 ਸਾਲਾਂ ਨੌਜਵਾਨ ਦਾ ਬੇਰਹਿਮੀ ਨਾਲ ਕਤਲ ਕਰਨ ਤੇ ਲਾਸ਼ ਨੂੰ ਮੰਦਰ ਵਿੱਚ ਬਣੇ ਹਵਨ ਕੁੰਡ ਵਿੱਚੋਂ ਬਰਾਮਦ ਕਰਨ ਦਾ ਮਾਮਲਾ ਸਾਹਮਣੇ ਆਇਆ ਹੈ। ਜਾਣਕਾਰੀ ਅਨੁਸਾਰ ਮ੍ਰਿਤਕ ਨੌਜਵਾਨ ਦੇ ਪਿਤਾ ਗੁਰਿੰਦਰ ਕੁਮਾਰ ਵੱਲੋਂ ਥਾਣਾ ਸਿਟੀ ਧੂਰੀ ਦੀ ਪੁਲਸ ਕੋਲ ਦਿੱਤੇ ਆਪਣੇ ਬਿਆਨ ਵਿੱਚ ਮੰਦਰ ਦੇ ਪੁਜਾਰੀਆਂ 'ਤੇ ਉਸ ਦੇ ਪੁੱਤਰ ਨੂੰ ਕਤਲ ਕਰਨ ਦਾ ਦੋਸ਼ ਲਗਾਉਂਦਿਆਂ ਕਿਹਾ ਗਿਆ ਕਿ ਉਸ ਦਾ ਲੜਕਾ ਸੁਦੀਪ ਕੁਮਾਰ (33) ਪਿਛਲੇ ਕਰੀਬ 14 ਸਾਲਾਂ ਤੋਂ ਮੰਦਰ ਦੇ ਪੁਜਾਰੀ ਅਸ਼ੋਕ ਸ਼ਾਸਤਰੀ ਕੋਲ ਰਹਿੰਦਾ ਸੀ ਅਤੇ ਉੱਥੇ ਹੀ ਪਰਮਾਨੰਦ ਵਾਸੀ ਖਜੂਆ (ਉਤਰ ਪ੍ਰਦੇਸ਼) ਵੀ ਪੁਜਾਰੀ ਦਾ ਕੰਮ ਕਰਦਾ ਸੀ ਅਤੇ ਇਹ ਦੋਵੇਂ ਪੁਜਾਰੀ ਮੇਰੇ ਲੜਕੇ ਨਾਲ ਰੰਜਿਸ਼ ਰੱਖਦੇ ਸੀ ਅਤੇ ਮੰਦਰ ਛੱਡ ਕੇ ਜਾਣ ਲਈ ਉਸ ਨੂੰ ਪ੍ਰੇਸ਼ਾਨ ਕਰਦੇ ਸੀ। ਮ੍ਰਿਤਕ ਦੇ ਪਿਤਾ ਨੇ ਬਿਆਨ ਵਿੱਚ ਕਿਹਾ ਕਿ 3/4 ਦਿਨ ਪਹਿਲਾਂ ਵੀ ਮੇਰੇ ਲੜਕੇ ਨੇ ਮੈਨੂੰ ਦੋਵਾਂ ਪੁਜਾਰੀਆਂ ਵੱਲੋਂ ਉਸ ਨਾਲ ਕੀਤੇ ਝਗੜੇ ਬਾਰੇ ਦੱਸਿਆ ਸੀ। ਫਿਰ 3 ਮਈ ਰਾਤ ਨੂੰ ਸੁਦੀਪ ਘਰ ਨਹੀਂ ਆਇਆ ਤੇ ਸੁਦੀਪ ਕੁਮਾਰ ਦੀ ਭਾਲ ਕਰਦਿਆਂ ਜਦੋਂ ਮੈਂ ਮੰਦਰ ਪੁੱਜਿਆ ਤਾਂ ਮੇਰੇ ਪੁੱਤਰ ਦੀ ਲਾਸ਼ ਨੂੰ ਮੰਦਰ ਵਿੱਚ ਬਣੇ ਹਵਨ ਕੁੰਡ ਵਿੱਚੋਂ ਬਰਾਮਦ ਕੀਤਾ ਗਿਆ। ਸੰਪਰਕ ਕਰਨ 'ਤੇ ਥਾਣਾ ਸਿਟੀ ਧੂਰੀ ਦੇ ਮੁਖੀ ਸੌਰਭ ਸੱਭਰਵਾਲ ਨੇ ਘਟਨਾ ਦੀ ਪੁਸ਼ਟੀ ਕਰਦਿਆਂ ਕਿਹਾ ਕਿ ਮ੍ਰਿਤਕ ਸੁਦੀਪ ਕੁਮਾਰ ਦੇ ਪਿਤਾ ਗੁਰਿੰਦਰ ਕੁਮਾਰ ਦੇ ਬਿਆਨ ਦੇ ਅਧਾਰ 'ਤੇ ਪੁਜਾਰੀ ਅਸ਼ੋਕ ਸ਼ਾਸਤਰੀ ਤੇ ਪਰਮਾਨੰਦ ਖਿਲਾਫ਼ ਕਤਲ ਦੇ ਦੋਸ਼ ਹੇਠ ਮੁਕੱਦਮਾ ਦਰਜ ਕਰਕੇ ਅਗਲੀ ਕਾਰਵਾਈ ਕੀਤੀ ਜਾ ਰਹੀ ਹੈ ਅਤੇ ਉਕਤ ਦੋਵਾਂ ਮੁਲਜ਼ਮਾਂ ਨੂੰ ਗ੍ਰਿਫ਼ਤਾਰ ਕਰ ਲਿਆ ਹੈ। ਸ਼ਹਿਰ ਵਾਸੀਆਂ ਵਿੱਚ ਭਾਰੀ ਰੋਸ ਵੇਖਣ ਨੂੰ ਮਿਲਿਆ ਤੇ ਗੁੱਸੇ ਵਿੱਚ ਆਏ ਲੋਕਾਂ ਨੇ ਮੁਜ਼ਾਹਰਾ ਕੀਤਾ ਅਤੇ ਦੁਕਾਨਾਂ ਬੰਦ ਕਰਵਾਈਆਂ।

**ਭਗਵਾਨ ਤੋਂ ਖ਼ਫ਼ਾ ਸਾਬਕਾ ਸਰਪੰਚ ਨੇ ਤਿੰਨ ਮੰਦਰ ਕੀਤੇ ਅਗਨ ਭੇਂਟ:** ਰਾਜਕੋਟ, 14 ਮਈ : ਗੁਜਰਾਤ ਦੇ ਰਾਜਕੋਟ ਜ਼ਿਲ੍ਹੇ ਦੇ ਪਿੰਡ ਜਿਆਣਾ 'ਚ 'ਰੱਬ' ਤੋਂ ਨਾਰਾਜ਼ ਸਾਬਕਾ ਸਰਪੰਚ ਨੇ ਤਿੰਨ ਮੰਦਰਾਂ ਨੂੰ ਅਗਨ ਭੇਂਟ ਕਰ ਦਿੱਤਾ। ਪੁਲਿਸ ਨੇ ਉਸ ਨੂੰ ਗ੍ਰਿਫ਼ਤਾਰ ਕਰ ਲਿਆ ਹੈ।

ਸਾਬਕਾ ਸਰਪੰਚ ਅਰਵਿੰਦ ਸਰਵਾਈਆ ਨੇ ਪਹਿਲਾਂ 'ਭਗਵਾਨ' ਸਾਹਮਣੇ ਖ਼ੂਬ ਪੂਜਾ-ਪਾਠ ਕੀਤਾ, ਮੰਨਤਾਂ ਮੰਨੀਆਂ, ਫਿਰ ਵੀ ਜਦੋਂ ਹਾਲਾਤ 'ਚ ਕੋਈ ਸੁਧਾਰ ਨਾ ਹੋਇਆ, ਤਾਂ ਉਹ ਡਾਢਾ ਨਿਰਾਸ਼ ਹੋ ਗਿਆ। ਫਿਰ ਉਸ ਨੇ ਪਿੰਡ ਦੇ ਤਿੰਨ ਮੰਦਰਾਂ ਨੂੰ ਅੱਗ ਲਾ ਦਿੱਤੀ। ਪਹਿਲਾਂ-ਪਹਿਲ ਤਾਂ ਪਿੰਡ ਵਾਸੀਆਂ ਨੇ ਇਹੋ ਸਮਝਿਆ ਕਿ ਸਮਾਜ-ਵਿਰੋਧੀ ਅਨਸਰਾਂ ਨੇ ਇਨ੍ਹਾਂ ਮੰਦਰਾਂ ਨੂੰ ਸਾੜਿਆ ਹੋਵੇਗਾ ਪਰ ਪਿੰਡ ਦੇ ਹੀ ਨਿਵਾਸੀ ਹਮੀਰਭਾਈ ਬੋਰਿਚਾ ਨੇ ਦੱਸਿਆ ਕਿ ਸਾਬਕਾ ਸਰਪੰਚ ਅਰਵਿੰਦ ਸਰਵਈਆ ਨੇ ਉਸ ਦੇ ਸਾਹਮਣੇ ਇਕ ਦਿਨ ਪਹਿਲਾਂ ਅੱਗ ਲਗਾਈ। (ਏਜੰਸੀ)

ਤਰਕਸ਼ੀਲ ਸੁਸਾਇਟੀ ਪੰਜਾਬ ਮੰਦਰਾਂ ਨੂੰ ਅਗਨ ਭੇਂਟ ਕਰਨ ਵਰਗੀ ਕਿਸੇ ਵੀ ਕਾਰਵਾਈ ਦੀ ਸਖ਼ਤ ਵਿਰੋਧੀ ਹੈ। ਹਾਂ, ਸਾਨੂੰ ਇਸ ਗੱਲ ਤੋਂ ਇਹ ਸਿੱਖਣਾ ਚਾਹੀਦਾ ਹੈ ਕਿ ਕਿਸੇ ਅਖੌਤੀ ਰੱਬ ਕੋਲ ਸਾਡੀਆਂ ਸਮੱਸਿਆਵਾਂ ਦਾ ਕੋਈ ਹੱਲ ਨਹੀਂ। ਇਹ ਹੱਲ ਲੁਟੇਰੇ ਪ੍ਰਬੰਧ ਨੂੰ ਬਦਲਣ 'ਚ ਹੈ।

# ਦਾਭੋਲਕਰ ਸ਼ਹਾਦਤ ਕੇਸ ਵਿੱਚ ਦੋ ਦੋਸ਼ੀਆਂ ਨੂੰ ਉਮਰ ਕੈਦ; ਮੁੱਖ ਸਾਜਿਸ਼ਘਾੜਾ ਅਤੇ ਦੋ ਦੋਸ਼ੀ ਬਰੀ

ਅੰਧ ਸ਼ਰਧਾ ਨਿਰਮੂਲਨ ਸੰਮਤੀ, ਮਹਾਰਾਸ਼ਟਰ ਦੇ ਮੋਢੀ ਤਰਕਸ਼ੀਲ ਆਗੂ ਡਾ. ਨਰੇਂਦ੍ਰ ਦਾਭੋਲਕਰ ਦੀ ਪੂਨੇ ਵਿਚ 20 ਅਗਸਤ 2013 ਨੂੰ ਗੋਲੀਆਂ ਮਾਰ ਕੇ ਕੀਤੀ ਗਈ ਸ਼ਹਾਦਤ ਦੇ ਕੇਸ ਵਿਚ ਲਗਭਗ 11 ਸਾਲਾਂ ਬਾਅਦ 10 ਮਈ 2024 ਨੂੰ ਪੂਨੇ ਦੀ ਵਿਸ਼ੇਸ਼ (ਸੈਸ਼ਨਜ ਜੱਜ) ਅਦਾਲਤ ਨੇ ਫੈਸਲਾ ਸੁਣਾਉਂਦਿਆਂ ਦੋ ਹਮਲਾਵਰਾਂ ਸਚਿਨ ਅੰਦੁਰੇ ਅਤੇ ਸ਼ਰਦ ਕਾਲਸਕਰ ਨੂੰ ਉਮਰ ਕੈਦ ਅਤੇ ਹਰ ਇੱਕ ਨੂੰ ਪੰਜ-ਪੰਜ ਲੱਖ ਰੁਪਏ ਜੁਰਮਾਨੇ ਦੀ ਸਜ਼ਾ ਸੁਣਾਈ ਹੈ, ਅਤੇ 'ਸਬੂਤਾਂ ਦੀ ਘਾਟ' ਦੀ ਆੜ ਹੇਠ ਮੁੱਖ ਸਾਜਿਸ਼ਘਾੜੇ ਵੀਰੇਂਦ੍ਰ ਤਾਵੜੇ ਅਤੇ ਦੋ ਹੋਰ ਕਾਤਲਾਂ ਸੰਜੀਵ ਪੁਨਾਲੇਕਰ ਵਿਕਰਮ ਭਾਵੇ ਨੂੰ ਬਰੀ ਕਰ ਦਿਤਾ ਹੈ। ਇਹ ਫੈਸਲਾ ਬਹੁਤ ਸਾਰੇ ਸਵਾਲ ਖੜ੍ਹੇ ਕਰਦਾ ਹੈ - ਇੱਥੋਂ ਦੀਆਂ ਅਦਾਲਤੀ ਪ੍ਰੀਕ੍ਰਿਆਵਾਂ ਅਤੇ ਜਾਂਚ ਏਜੰਸੀਆਂ ਦੇ ਉੱਪਰ। 11 ਸਾਲ ਬਾਅਦ ਇਨਸਾਫ ਮਿਲਣਾ, ਅਤੇ ਉਹ ਵੀ ਅੱਧਾ-ਅਧੂਰਾ! ਇਸ ਫੈਸਲੇ 'ਤੇ ਆਪਣਾ ਪ੍ਰਤੀਕਰਮ ਦਿੰਦਿਆਂ ਡਾ. ਨਰੇਂਦ੍ਰ ਦਾਭੋਲਕਰ ਦੀ ਪਤਨੀ ਸ਼ੈਲਾ, ਪੁੱਤਰ ਹਾਮਿਦ ਅਤੇ ਬੇਟੀ ਮੁਕਤਾ ਨੇ ਕਿਹਾ ਕਿ ਉਹ ਫੈਸਲੇ ਤੋਂ ਸੰਤੁਸ਼ਟ ਨਹੀਂ ਹਨ, ਇਨਸਾਫ਼ ਲੈਣ ਲਈ ਉਹ ਹਾਈਕੋਰਟ ਦਾ ਰੁਖ ਕਰਨਗੇ। ਦੋ ਨੂੰ ਸਜ਼ਾ ਦਿੱਤੇ ਜਾਣ ਨਾਲ ਉਹਨਾਂ ਨੂੰ ਕੁੱਝ ਧਰਵਾਸ ਜ਼ਰੂਰ ਹੋਇਆ। ਅਦਾਲਤ ਨੇ ਕਿਹਾ ਕਿ ਬਰੀ ਕੀਤੇ ਲੋਕ ਭਾਵੇਂ ਸ਼ੱਕ ਦੇ ਘੇਰੇ ਵਿੱਚ ਹਨ, ਜਾਂਚ ਏਜੰਸੀਆਂ ਵੱਲੋਂ ਪੂਰੇ ਸਬੂਤ ਜੁਟਾਏ ਨਾ ਜਾਣ ਕਾਰਣ ਉਹ ਬਰੀ ਕੀਤੇ ਜਾ ਰਹੇ ਹਨ।



ਅੰਧ ਸ਼ਰਧਾ ਨਿਰਮੂਲਨ ਸੰਮਤੀ ਅਤੇ ਡਾ. ਦਾਭੋਲਕਰ ਦੇ ਪਰਿਵਾਰ ਨੇ ਭਾਵੇਂ ਸਖ਼ਤ ਮਿਹਨਤ ਨਾਲ ਇਸ ਕੇਸ ਵਿੱਚ ਲਗਭਗ 20 ਗਵਾਹ ਭੁਗਤਾਏ, 98 ਦਸਤਾਵੇਜ ਰਿਕਾਰਡ 'ਤੇ ਲਿਆਂਦੇ ਅਤੇ ਮੈਟੀਰੀਅਲ ਅਬਜੈਕਟਸ (ਵਸਤੂਆਂ) ਦੇ ਤੌਰ 'ਤੇ 46 ਵੀਡੀਓ, ਫੋਟੋਆਂ, ਮੋਬਾਇਲ ਫ਼ੋਨ, ਹਾਰਡ ਡਿਸਕ, ਹਾਜਰੀ ਰਜਿਸਟਰ ਪੇਸ਼ ਹੋਏ, ਜਾਂਚ ਏਜੰਸੀਆਂ ਵੀ ਭਾਵੇਂ ਇਸ ਪ੍ਰੀਕ੍ਰਿਆ ਵਿੱਚ ਸ਼ਾਮਲ ਸਨ ਪਰ ਉਹਨਾਂ ਦੀ ਰੁਚੀ ਕੁੱਝ ਹੋਰ ਹੋਣ ਕਾਰਣ ਇਹ ਇਨਸਾਫ਼ ਨਹੀਂ ਦਿਵਾ ਸਕੇ। ਜਦ ਕਿ ਦੋਸ਼ੀ ਪੱਖ ਦੇ ਸਿਰਫ਼ ਦੋ ਗਵਾਹ ਸਨ। ਸਜ਼ਾ ਯਾਫ਼ਤਾ ਅਤੇ ਬਰੀ ਹੋਏ ਸਾਰੇ ਦੋਸ਼ੀ ਸ਼ਨਾਤਨ ਸੰਸਥਾ ਦੇ ਆਗੂ ਅਤੇ ਕਾਰਕੁੰਨ ਹਨ।

ਤਾਵੜੇ ਨੂੰ ਬਰੀ ਕਰਦੇ ਹੋਏ ਸਪੈਸ਼ਲ ਜੱਜ ਪੀ.ਪੀ. ਜਾਧਵ ਨੇ ਕਿਹਾ ਕਿ "ਉਸ ਖਿਲਾਫ਼ ਸ਼ੱਕ ਦੀ ਪੂਰੀ ਗੁੰਜਾਇਸ਼ ਹੈ ਪਰ ਸ਼ਿਕਾਇਤ ਧਿਰ ਪੂਰਾ ਸਬੂਤ ਮੁਹੱਈਆ ਕਰਵਾਉਣ ਵਿੱਚ ਅਸਫਲ ਰਹੀ ਹੈ।" ਉਸ ਨੇ ਇਹ ਵੀ ਕਿਹਾ ਕਿ 'ਭਾਵੇ ਅਤੇ ਪੁਨਾਲੇਕਰ 'ਤੇ ਵੀ ਪੱਕਾ ਸ਼ੱਕ ਹੈ' ਪਰ ਸਬੂਤਾਂ ਦੀ ਘਾਟ ਕਾਰਨ ਉਹ ਬਰੀ ਕੀਤੇ ਜਾ ਰਹੇ ਹਨ। ਉਹਨਾਂ ਨੇ ਇਹ ਵੀ ਕਿਹਾ ਕਿ ਇਸ ਕੇਸ ਵਿੱਚ ਯੂ.ਏ.ਪੀ.ਏ. ਅਧੀਨ ਵੀ ਦੋਸ਼ ਸਨ। ਅਧਿਕਾਰਤ ਅਫ਼ਸਰ ਵੱਲੋਂ ਇਸਨੂੰ ਅਣਗੌਲਿਆ ਕਰਨ ਦੀ ਪਹੁੰਚ ਕਾਰਣ, ਯੂ.ਏ.ਪੀ.ਏ. ਦੇ ਅਧੀਨ ਦੋਸ਼ ਸਿੱਧ ਨਹੀਂ ਕੀਤੇ ਜਾ ਸਕੇ।

ਉਸ ਨੇ ਇਹ ਵੀ ਕਿਹਾ ਕਿ, "ਇੱਥੇ ਇੱਕ ਗੱਲ ਨੋਟ ਕਰਨ ਯੋਗ ਹੈ ਕਿ ਕਿਸੇ ਵਿਅਕਤੀ ਦਾ ਕਤਲ ਬਹੁਤ ਦੁਖਾਂਤਕ ਘਟਨਾ ਹੈ। ਦੋਸ਼ੀ ਨੇ ਬਚਾਅ ਦਾ ਕਰਨਾ ਹੀ ਹੁੰਦਾ ਹੈ, ਪਰ ਦੋਸ਼ੀ ਪੱਖ ਦੇ ਵਕੀਲਾਂ ਵੱਲੋਂ ਜਿਰਾਹ ਅਤੇ ਬਹਿਸ ਵਿੱਚ ਇਸ ਕਤਲ ਨੂੰ ਜਾਇਜ ਠਹਿਰਾਉਣ ਲਈ ਦਿੱਤੀਆਂ ਗਈਆਂ ਦਲੀਲਾਂ ਬਹੁਤ ਮਾੜੀਆਂ ਹਨ। ਡਿਫ਼ੈਂਸ ਦੇ ਵਕੀਲਾਂ ਨੂੰ ਭਵਿੱਖ ਵਿੱਚ ਇਸ ਬਿੰਦੂ ਨੂੰ ਆਪਣੇ ਸੋਚਣ-ਵਿਚਾਰਣ ਦਾ ਬਿੰਦੂ ਬਨਾਉਣਾ ਚਾਹੀਦਾ ਹੈ।"

ਪਰਿਵਾਰਕ ਮੈਂਬਰਾਂ ਨੇ ਆਪਣੀ ਪ੍ਰਤੀਕ੍ਰਿਆ ਵਿੱਚ ਇਹ ਵੀ ਕਿਹਾ ਕਿ, "ਸੀ.ਬੀ.ਆਈ. ਨੇ ਆਪਣੀ ਚਾਰਜਸ਼ੀਟ ਵਿੱਚ ਕਤਲ ਨੂੰ ਅੱਤਵਾਦੀ ਸਾਜ਼ਿਸ਼ ਦਾ ਇੱਕ ਹਿੱਸਾ ਕਿਹਾ, ਫਿਰ ਵੀ ਇਸ ਕਤਲ ਦੇ ਮੁੱਖ ਸਾਜਿਸ਼-ਘਾੜੇ ਅਜੇ ਤੱਕ ਗ੍ਰਿਫਤਾਰ ਕਰਕੇ ਇਸ ਕੇਸ ਵਿੱਚ ਸ਼ਾਮਲ ਨਹੀਂ ਕੀਤੇ ਗਏ। ਸਾਨੂੰ ਉਮੀਦ ਹੈ ਕਿ ਸੀ.ਬੀ.ਆਈ. ਅਤੇ ਹੋਰ ਜਾਂਚ ਏਜੰਸੀਆਂ ਇਸ ਦਿਸ਼ਾ ਵਿੱਚ ਕੰਮ ਕਰਨਗੀਆਂ।"

ਆਪਣੀ 172 ਸਫ਼ਿਆਂ ਦੀ ਜੱਜਮੈਂਟ ਵਿੱਚ ਜੱਜ ਕਹਿੰਦੇ ਹਨ ਕਿ "ਦੋਸ਼ੀ ਨੰਬਰ 2 ਅਤੇ 3 (ਸਚਿਨ ਅੰਦੁਰੇ, ਸ਼ਰਦ ਕਾਲਸਕਰ) ਦੀ ਡਾ. ਨਰੇਂਦ੍ਰ ਦਾਭੋਲਕਰ ਨਾਲ ਵਿਚਾਰਧਾਰਕ ਵਖਰੇਵਿਆਂ ਤੋਂ ਬਿਨ੍ਹਾਂ ਹੋਰ ਕੋਈ ਨਿੱਜੀ ਦੁਸ਼ਮਣੀ ਨਹੀਂ ਹੈ। ਕਤਲ ਬਹੁਤ ਯੋਜਨਾਬੱਧ ਤਰੀਕੇ ਨਾਲ ਕੀਤਾ ਗਿਆ ਜਿਸ ਨੂੰ ਦੋਸ਼ੀ ਨੰਬਰ 2 ਅਤੇ 3 ਨੇ ਅੰਜ਼ਾਮ ਦਿੱਤਾ। ਇਹਨਾਂ ਦੇ ਸਮਾਜਿਕ ਅਤੇ ਆਰਥਿਕ ਪੱਖ ਨੂੰ ਧਿਆਨ ਵਿੱਚ ਰੱਖਦਿਆਂ, ਇਹ ਜਾਪਦਾ ਕਿ ਉਹ ਇਸ ਜ਼ੁਰਮ ਦੇ

ਮਾਸਟਰ ਮਾਈਂਡ ਨਹੀਂ ਹਨ। ਮੁੱਖ ਮਾਸਟਰ ਮਾਈਂਡ ਕੋਈ ਹੋਰ ਹੈ। ਪੂਣੇ ਪੁਲਿਸ ਅਤੇ ਸੀ.ਬੀ.ਆਈ. ਉਹਨਾਂ ਮਾਸਟਰ ਮਾਈਂਡਸ ਨੂੰ ਬੇਪਰਦ ਕਰਨ ਵਿੱਚ ਨਾਕਾਮ ਰਹੀ ਹੈ। ਉਹਨਾਂ ਨੂੰ ਆਤਮ ਚਿੰਤਨ ਕਰਨਾ ਚਾਹੀਦਾ ਕਿ ਜਾਂ ਤਾਂ ਇਹ ਉਹਨਾਂ ਦੀ ਅਸਫਲਤਾ ਹੈ ਜਾਂ ਸੱਤਾ ਵਿਚਲੇ ਕਿਸੇ ਵਿਅਕਤੀ ਦੇ ਪ੍ਰਭਾਵ ਅਧੀਨ ਹੈ। ਡਿਫੈਂਸ ਪੱਖ ਦੀ ਕੋਸ਼ਿਸ਼ ਦਲੀਲਾਂ ਰਾਹੀਂ ਡਾ. ਦਭੋਲਕਰ ਨੂੰ ਐਂਟੀ ਹਿੰਦੂ (ਹਿੰਦੂ ਵਿਰੋਧੀ) ਗਰਦਾਨ ਕੇ ਉਸ ਦੀ ਸਖ਼ਸ਼ੀਅਤ ਨੂੰ ਵਿਗਾੜਣ ਦੀ ਰਹੀ ਹੈ। ਇਸ ਕੋਸ਼ਿਸ਼ ਵਿੱਚ ਐਡਵੋਕੇਟ ਸਲਸ਼ਇੰਗਕਰ ਵੱਲੋਂ ਇੱਕ ਸਲਾਨਾ ਮੈਗਜ਼ੀਨ ਦਾ ਹਵਾਲਾ ਦਿੱਤਾ ਗਿਆ ਜੋ ਦਾਭੋਲਕਰ ਦੇ ਕਤਲ ਤੋਂ ਪੰਜ ਵਰ੍ਹੇ ਵੱਧ ਤੋਂ ਵੀ ਬਾਅਦ ਪ੍ਰਕਾਸ਼ਿਤ ਕੀਤਾ ਗਿਆ ਸੀ। ਇਹ ਪਹੁੰਚ ਬਹੁਤ ਅਜੀਬ ਅਤੇ ਨਿੰਦਨਯੋਗ ਹੈ। ਜਿਵੇਂ ਪਹਿਲਾਂ ਵੀ ਇਹ ਮਹਿਸੂਸ ਕੀਤਾ ਕਿ ਇਹ ਸਿਰਫ਼ ਪੂਰਾ-ਸੂਰਾ ਦੋਸ਼ੀ ਨੰਬਰ ਦੋ ਅਤੇ ਤਿੰਨ ਦਾ ਕੰਮ ਨਹੀਂ, ਯਕੀਨਨ ਇਸ ਨੂੰ ਪਹਿਲਾਂ ਯੋਜਨਾਬਧ ਕੀਤਾ ਗਿਆ। ਇਹ ਦੁਖਾਂਤ ਹੈ ਕਿ ਪੀੜਤ ਧਿਰ ਇਹਨਾਂ ਮਾਸਟਰ ਮਾਈਂਡਸ ਨੂੰ ਬੇਪਰਦ ਕਰਨ ਵਿੱਚ ਅਸਫਲ ਰਹੀ ਹੈ।"

ਡਾ. ਦਾਭੋਲਕਰ ਦੇ 2013 ਵਿੱਚ ਕਤਲ ਤੋਂ ਬਾਅਦ ਕਮਿਊਨਿਸਟ ਆਗੂ ਕਾਮਰੇਡ ਗੋਬਿੰਦ ਪੰਸਾਰੇ, ਕੰਨੜ ਵਿਦਵਾਨ ਐਮ.ਐਮ. ਕੁਲਬੁਰਗੀ ਦਾ 2015 ਵਿੱਚ ਅਤੇ ਬੰਗਲੌਰ ਦੀ ਰਹਿਣ ਵਾਲੀ ਪੱਤਰਕਾਰ ਗੌਰੀ ਲੰਕੇਸ਼ ਦਾ 2017 ਵਿੱਚ ਕਤਲ ਹੋਇਆ। ਇਹਨਾਂ ਸਾਰੇ ਕਤਲਾਂ ਵਿੱਚ ਬਹੁਤ ਸਾਰੀਆਂ ਸਮਾਨਤਾਵਾਂ ਹਨ ਅਤੇ ਸਾਰੇ ਹੀ ਸ਼ਹਾਦਤ ਪ੍ਰਾਪਤ ਕਰਨ ਵਾਲੇ ਪ੍ਰਗਤੀਸ਼ੀਲ ਲੋਕ ਪੱਖੀ ਵਿਚਾਰਧਾਰਾ ਦੇ ਲੋਕ ਹਨ। ਕਤਲਾਂ ਦੀ ਦਿਸ਼ਾ ਹੀ ਇਹ ਦੱਸਦੀ ਹੈ ਕਿ ਕਾਤਲ ਸਮਾਜ ਵਿੱਚ ਫਿਰਕਾਪ੍ਰਸਤੀ ਦਾ ਫੈਲਾਅ ਕਰਨ ਵਾਲੀਆਂ ਮੂਲਵਾਦੀ ਪਿਛਾਖੜੀ ਤਾਕਤਾਂ ਹਨ।

ਦਾਭੋਲਕਰ, ਕਿੱਤੇ ਪੱਖੋਂ ਡਾਕਟਰ ਸਨ, ਨੇ 1980 ਵਿੱਚ ਮਹਾਂਰਾਸ਼ਟਰ ਅੰਧ ਸ਼ਰਧਾ ਨਿਰਮੂਲਣ ਸੰਮਤੀ ਦਾ ਗਠਨ ਕਰਕੇ ਇਸ ਰਾਜ ਵਿੱਚ ਇੱਕ ਅੰਧ ਵਿਸ਼ਵਾਸ ਵਿਰੋਧੀ ਲਹਿਰ ਦਾ ਆਗਾਜ਼ ਕੀਤਾ। ਉਹਨਾਂ ਨੇ ਤਾਂਤਰਿਕਾਂ ਅਤੇ ਹੋਰ 'ਦੈਵੀ' ਲੋਕਾਂ ਨੂੰ ਚੁਣੌਤੀ ਦਿੱਤੀ ਜੋ ਅਖੌਤੀ ਚਮਤਕਾਰਾਂ ਦੀ ਆੜ ਹੇਠ ਲੋਕਾਂ ਦਾ ਆਰਥਿਕ, ਸਮਾਜਿਕ, ਸਰੀਰਕ ਸ਼ੋਸ਼ਣ ਕਰਦੇ ਸਨ। ਉਹ ਇੱਕ ਸਮਾਜਵਾਦੀ ਮਰਾਠੀ ਹਫ਼ਤਾਵਾਰੀ ਅਖ਼ਬਾਰ ਦੇ ਵੀ ਲੰਬਾ ਸਮਾਂ ਸੰਪਾਦਕ ਰਹੇ।

ਡਾ. ਦਾਭੋਲਕਰ ਦੇ ਕਤਲ ਦੀ ਜਾਂਚ ਬੰਬੇ ਹਾਈ ਕੋਰਟ ਦੇ ਇੱਕ ਹੁਕਮ 'ਤੇ ਜੂਨ 2014 ਵਿੱਚ ਸੀ.ਬੀ.ਆਈ. ਨੇ ਆਪਣੇ ਹੱਥ ਵਿੱਚ ਲਈ ਸੀ। ਈ. ਐਨ.ਟੀ. ਸਰਜਨ ਤਾਵੜੇ, ਗੋਆ ਦੀ ਸੱਜੇ ਪੱਖੀ ਸੰਸਥਾ ਸਨਾਤਨ ਸੰਸਥਾ ਨਾਲ ਸੰਬੰਧਤ, ਨੂੰ ਪੰਸਾਰੇ ਕੇਸ ਵਿੱਚ ਮਹਾਂਰਾਸ਼ਟਰ ਪੁਲਿਸ ਵੱਲੋਂ 10 ਜੂਨ 2016 ਨੂੰ ਫੜ੍ਹਿਆਂ ਗਿਆ ਸੀ। ਸੀ.ਬੀ.ਆਈ. ਨੇ ਜਾਂਚ ਦੌਰਾਨ ਪਾਇਆ ਕਿ ਤਾਵੜੇ ਦਾਭੋਲਕਰ ਕਤਲ ਦਾ ਵੀ ਮਾਸਟਰ ਮਾਈਂਡ ਹੈ।

ਸਨਾਤਨ ਸੰਸਥਾ ਇੱਕ ਹਿੰਦੂਤਵੀ ਵਿਚਾਰਧਾਰਾ ਦੀ ਸੰਸਥਾ ਹੈ। ਮਾਸਟਰ ਮਾਈਂਡ ਕੌਣ ਹੋ ਸਕਦੇ ਹਨ? ਇਹ ਲੋਕਾਂ ਤੋਂ ਛੁਪਿਆ ਨਹੀਂ। ਡਾ. ਦਾਭੋਲਕਰ ਦਾ ਕਤਲ ਇੱਕ ਵਿਚਾਰਧਾਰਕ ਕਤਲ ਸੀ। ਦੋਸ਼ੀਆਂ ਦੀ ਸੱਤਾ ਦੇ ਗਲਿਆਰਿਆਂ ਨਾਲ ਵਿਚਾਰਧਾਰਕ ਸਾਂਝ ਅਤੇ ਉਹਨਾਂ ਦੀ ਸਰਪ੍ਰਸਤੀ ਹੇਠ ਕੰਮ ਕਰਨ ਕਾਰਨ ਉਹ ਕਾਨੂੰਨ ਦੇ ਹੱਥੋਂ ਮੁੜ ਬਚ ਗਏ ਹਨ। ਇਸ ਸ਼ਹਾਦਤ ਦੇ ਅਸਲ ਮਾਸਟਰ ਮਾਈਂਡ ਅਜੇ ਪਰਦੇ ਪਿੱਛੇ ਹਨ।

ਡਾ. ਦਾਭੋਲਕਰ ਕਤਲ ਕੇਸ ਦਾ ਫੈਸਲਾ ਬਹੁਤ ਕੁੱਝ ਇਸ਼ਾਰੇ ਨਾਲ ਸਮਝਾ ਰਿਹਾ ਹੈ ਜੋ ਇੱਕ ਵਿਸਥਾਰਤ ਵਿਚਾਰ-ਚਰਚਾ ਦੀ ਮੰਗ ਕਰਦਾ ਹੈ। - **ਬਲਬੀਰ ਲੌਂਗੋਵਾਲ**

## ਰੱਬ ਨੂੰ ਨਾ ਮੰਨਣ ਵਾਲੇ ਮੰਤਰੀ ਨੇ ਕਿਸ ਤਰ੍ਹਾਂ ਚੁੱਕੀ ਸਹੁੰ

ਤੇਲਗੂ ਦੇਸਮ ਪਾਰਟੀ (ਟੀ ਡੀ ਪੀ) ਦੇ ਸੰਸਦ ਮੈਂਬਰ ਚੰਦਰ ਸ਼ੇਖਰ ਪੇਮਾਸਾਨੀ ਨੇ ਮੰਤਰੀ ਵਜੋਂ ਆਪਣੀ ਸਹੁੰ ਵਿੱਚ ਈਸ਼ਵਰ ਜਾਂ ਭਗਵਾਨ ਸ਼ਬਦ ਦੀ ਵਰਤੋਂ ਨਹੀਂ ਕੀਤੀ। ਡਾਕਟਰ ਤੋਂ ਸਿਆਸਤਦਾਨ ਬਣੇ ਪੇਮਾਸਾਨੀ ਨੇ ਮੰਤਰੀ ਅਹੁਦੇ ਦੀ ਸਹੁੰ ਚੁੱਕਦੇ ਕਿਹਾ, "ਮੈਂ ਡਾ. ਪੇਮਾਸਾਨੀ ਚੰਦਰ ਸ਼ੇਖਰ ਸੱਚੇ ਦਿਲੋਂ ਪੁਸ਼ਟੀ ਕਰਦਾ ਹਾਂ ਕਿ ਮੈਂ ਭਾਰਤ ਦੇ ਸੰਵਿਧਾਨ ਪ੍ਰਤੀ ਸੱਚਾ ਵਿਸ਼ਵਾਸ ਅਤੇ ਵਫਾਦਾਰੀ ਰੱਖਾਂਗਾ।" ਇਸ ਦੌਰਾਨ ਪੇਮਾਸਾਨੀ ਨੇ 'ਰੱਬ' ਸ਼ਬਦ ਦੀ ਵਰਤੋਂ ਨਹੀਂ ਕੀਤੀ। ਸਹੁੰ ਤੋਂ ਬਾਅਦ ਚਰਚਾ ਸ਼ੁਰੂ ਹੋ ਗਈ ਕਿ ਕੀ ਰੱਬ ਦਾ ਨਾਮ ਲਏ ਬਿਨਾਂ ਵੀ ਸਹੁੰ ਚੁੱਕੀ ਜਾ ਸਕਦੀ ਹੈ? ਕੀ ਇਹ ਸਹੁੰ ਪੂਰੀ ਮੰਨੀ ਜਾਵੇਗੀ? ਇਸ ਮਸਲੇ 'ਤੇ ਸੁਪਰੀਮ ਕੋਰਟ ਦੇ ਉੱਘੇ ਵਕੀਲ ਆਸ਼ੀਸ਼ ਦਾ ਕਹਿਣਾ ਹੈ ਕਿ ਸੰਵਿਧਾਨ ਵਿੱਚ ਸਹੁੰ ਚੁੱਕਣ ਦੇ ਦੋ ਤਰੀਕੇ ਦੱਸੇ ਗਏ ਹਨ। ਸਭ ਤੋਂ ਪਹਿਲਾਂ ਪਰਮਾਤਮਾ ਦੇ ਨਾਮ 'ਤੇ, ਦੂਜਾ ਇਮਾਨਦਾਰੀ ਦੇ ਨਾਂ 'ਤੇ ਹੈ। ਇੱਥੋਂ ਤੱਕ ਕਿ ਅਦਾਲਤ ਵਿਚ ਦਾਇਰ ਪਟੀਸ਼ਨ ਵਿੱਚ ਵਰਤਿਆ ਗਿਆ ਹਲਫ਼ਨਾਮਾ ਵੀ ਇਸ ਤਰ੍ਹਾਂ ਲਿਖਿਆ ਗਿਆ ਹੈ। ਇਸ ਤਰ੍ਹਾਂ ਸਰਕਾਰ ਦੇ ਸਹੁੰ ਚੁੱਕ ਪ੍ਰੋਗਰਾਮ 'ਚ ਦੋਵਾਂ 'ਚੋਂ ਕਿਸੇ ਇਕ ਤਰੀਕੇ ਨਾਲ ਸਹੁੰ ਚੁੱਕੀ ਜਾ ਸਕਦੀ ਹੈ। ਇਹ ਸਹੁੰ ਪੂਰੀ ਮੰਨੀ ਜਾਵੇਗੀ।

ਬੁਲੰਦ ਇਰਾਦੇ ਵਾਲੀਆਂ ਔਰਤਾਂ-1

# ਜੋ ਹੋਗਾ ਦੇਖਾ ਜਾਏਗਾ- ਫਹਿਮੀਦਾ ਰਿਆਜ਼



– ਜਸਵੰਤ ਮੋਹਾਲੀ

"ਤੁਮ ਬਿਲਕੁਲ ਹਮ ਜੈਸੇ ਨਿਕਲੇ" ਇਹ ਕਵਿਤਾ ਮੈਂ ਕਿੱਥੇ ਤੇ ਕਦੋਂ ਪੜ੍ਹੀ ਸੀ ਮੈਨੂੰ ਯਾਦ ਨਹੀਂ। ਇਹ ਉਹ ਸਮਾਂ ਸੀ ਜਦੋਂ ਮੋਦੀ ਦੀ ਅਗਵਾਈ ਵਿੱਚ ਭਾਜਪਾ ਦੀ ਪਹਿਲੀ ਵਾਰ ਬਣੀ ਸਰਕਾਰ ਨੂੰ ਚਾਰ ਸਾਲ ਹੋ ਗਏ ਸਨ। ਭਾਜਪਾ ਲੀਡਰਾਂ ਦੇ ਹਿੰਦੂ ਭਰਾਵਾਂ ਲਈ ਕੋਈ ਨੇਕ ਕਾਰਜ ਕਰਣ ਦੀ ਥਾਂ ਸਿਰਫ਼ ਉਨ੍ਹਾਂ ਦੀਆਂ ਭਾਵਨਾਵਾਂ ਭੜਕਾਉਣ ਵਾਲੇ ਬਿਆਨ ਸ਼ੁਰੂ ਹੋਏ, ਪਾਕਿਸਤਾਨੀ ਫਿਲਮਾਂ, ਚੈਨਲਾਂ ਨੂੰ ਰੋਕ ਦਿੱਤਾ ਗਿਆ। ਇਹੀ ਸਭ ਪਾਕਿਸਤਾਨ ਪਹਿਲਾਂ ਹੀ ਕਰ ਰਿਹਾ ਸੀ। ਪਾਕਿਸਤਾਨ ਆਪਣੀ ਆਰਥਿਕਤਾ ਨੂੰ ਤਬਾਹ ਕਰਦਿਆਂ, ਭਾਰਤ ਤੋਂ ਡਰਾਉਂਦਿਆਂ, ਮੁਸਲਮਾਨਾਂ ਲਈ ਇੱਕ ਵੀ ਨੇਕ ਕਾਰਜ ਕਰੇ ਬਿਨ੍ਹਾਂ, ਸਿਰਫ਼ ਇਸਲਾਮ ਦੀ ਘੁੱਟੀ ਪਿਆਕੇ ਆਪਣੀ ਸੱਤਾ ਸਲਾਮਤ ਰੱਖ ਰਿਹਾ ਸੀ\ਹੈ। ਸੱਤਾ ਨੂੰ ਸੁਆਲ ਪੁੱਛਣ ਵਾਲਾ ਝੱਟ ਹਿੰਦੁਸਤਾਨ ਦਾ ਏਜੰਟ ਐਲਾਨ ਦਿੱਤਾ ਜਾਂਦਾ ਹੈ। ਕਵਿਤਾ ਪੜ੍ਹ ਕੇ ਇਸਦੇ ਲੇਖਕ ਬਾਰੇ ਜਾਨਣ ਦੀ ਉਤਸੁਕਤਾ ਹੋਈ। ਇੰਟਰਨੈੱਟ ਨੇ ਝੱਟ ਦੱਸ ਦਿੱਤਾ, ਇਸ ਕਵਿਤਾ ਦੇ ਰਚਨਾਕਾਰ ਬਾਰੇ। ਇਹ ਫਹਿਮੀਦਾ ਰਿਆਜ਼ ਨਾਮ ਦੀ ਪਾਕਿਸਤਾਨੀ ਕਵਿੱਤਰੀ ਸੀ ਜੋ 2018 ਵਿੱਚ 72 ਸਾਲ ਦੀ ਉਮਰ ਵਿੱਚ ਫ਼ੌਤ ਹੋ ਗਈ ਸੀ। ਤੁਸੀਂ ਪਹਿਲਾਂ ਇਹ ਕਵਿਤਾ ਪੜ੍ਹੋ।

ਤੁਮ ਬਿਲਕੁਲ ਹਮ ਜੈਸੇ ਨਿਕਲੇ,
ਅਬ ਤਕ ਕਹਾਂ ਛੁਪੇ ਥੇ ਭਾਈ।
ਵੋ ਮੂਰਖਤਾ, ਵੋ ਘਾਮੜ-ਪਨ,
ਜਿਸ ਮੇਂ ਹਮਨੇ ਸਦੀ ਗੰਵਾਈ।
ਆਖਰ ਪਹੁੰਚੀ ਦੁਆਰ ਤੁਮ੍ਹਾਰੇ,
ਅਰੇ ਬਧਾਈ ਬਹੁਤ ਬਧਾਈ।
'ਪ੍ਰੇਤ' ਧਰਮ ਕਾ ਨਾਚ ਰਹਾ ਹੈ,
ਕਾਇਮ ਹਿੰਦੂ ਰਾਜ ਕਰੋਗੇ
ਸਾਰੇ ਉਲਟੇ ਕਾਜ ਕਰੋਗੇ,
ਅਪਨਾ ਚਮਨ ਤਰਾਜ ਕਰੋਗੇ।
ਤੁਮ ਭੀ ਬੈਠੇ ਕਰੋਗੇ ਸੋਚਾ,
ਪੂਰੀ ਹੈ ਵੈਸੀ ਤੱਯਾਰੀ,
ਕੌਣ ਹੈ ਹਿੰਦੂ ਕੌਣ ਨਹੀਂ ਹੈ,
ਤੁਮ ਭੀ ਕਰੋਗੇ ਫਤਵੇ ਜਾਰੀ।
ਹੋਗਾ ਕਠਨ ਯਹਾਂ ਭੀ ਜੀਨਾ,
ਦਾਂਤੋਂ ਆ ਜਾਏਗਾ ਪਸੀਨਾ,
ਜੈਸੀ-ਤੈਸੀ ਕਟਾ ਕਰੇਗੀ,
ਯਹਾਂ ਭੀ ਸਭ ਕੀ ਸਾਂਸ ਘੁਟੇਗੀ।
ਕਯਾ ਹਮਨੇ ਦੁਰਦਸ਼ਾ ਬਨਾਈ,
ਕੁਛ ਭੀ ਤੁਮਕੋ ਨਜ਼ਰ ਨਾ ਆਈ?
ਕੱਲ੍ਹ ਦੁਖ ਸੇ ਸੋਚਾ ਕਰਤੀ ਥੀ,
ਸੋਚਕੇ ਬਹੁਤ ਹੰਸੀ ਆਜ ਆਈ
ਤੁਮ ਬਿਲਕੁਲ ਹਮ ਜੈਸੇ ਨਿਕਲੇ,
ਹਮ ਦੋ ਕੌਮ ਨਹੀਂ ਥੇ ਭਾਈ।
ਭਾੜ ਮੇ ਜਾਏ ਸ਼ਿਕਸਾ-ਵਿਕਸ਼ਾ,
ਅਬ ਜਾਹਿਲ-ਪਨ ਕੇ ਗੁਣ ਗਾਨਾ
ਆਗੇ ਗਢਾ ਹੈ ਯਹ ਮਤ ਦੇਖੋ,
ਵਾਪਸ ਲਾਓ ਗਯਾ ਜਮਾਨਾ।
ਮਸ਼ਕ ਕਰੋ ਤੁਮ ਆ ਜਾਏਗਾ,
ਉਲਟੇ ਪਾਉਂ ਚਲਤੇ ਜਾਨਾ,
ਧਿਆਨ ਨ ਦੂਜਾ ਮਨ ਮੇਂ ਆਇ,
ਬਸ ਪੀਛੇ ਹੀ ਨਜਰ ਜਮਾਨਾ।
ਇਕ ਜਾਪ ਸਾ ਕਰਤੇ ਜਾਓ,
ਬਾਰੰ-ਬਾਰ ਯਹੀ ਦੋਹਰਾਓ,
ਕੈਸਾ ਵੀਰ ਮਹਾਨ ਥਾ ਭਾਰਤ,
ਕਿਤਨਾ ਆਲੀਸ਼ਾਨ ਥਾ ਭਾਰਤ!
ਫਿਰ ਤੁਮ ਲੋਗ ਪਹੁੰਚ ਜਾਓਗੇ,
ਬਸ 'ਪਰਲੋਕ' ਪਹੁੰਚ ਜਾਓਗੇ
ਹਮ ਤੋ ਹੈਂ ਪਹਿਲੇ ਸੇ ਵਹਾਂ ਪਰ,
ਤੁਮ ਭੀ ਸਮਯ ਨਿਕਾਲਤੇ ਰਹਿਣਾ,
ਅਬ ਜਿਸ 'ਨਰਕ' ਮੇਂ ਜਾਓ ਵਹਾਂ ਸੇ,
ਚਿਠੀ-ਵਿਠੀ ਡਾਲਤੇ ਰਹਿਣਾ।

ਕੋਈ ਕਵੀ ਪਾਕਿਸਤਾਨ ਵਿੱਚੋ ਬੈਠ ਕੇ ਭਾਰਤ ਦੇ ਹਾਲਾਤ ਨੂੰ ਏਨੀ ਸ਼ਿੱਦਤ ਨਾਲ ਮਹਿਸੂਸ ਕਰ ਲਵੇ ਕਿ ਉਸਦੇ ਅੰਦਰੋਂ ਨਿੱਕਲੇ ਕਾਵਿਕ ਵਿਅੰਗਮਈ ਬੋਲ ਭਾਰਤੀ ਜਨਮਾਨਸ ਨੂੰ ਸਾਵਧਾਨ ਕਰ ਰਹੇ ਹੋਣ, ਅਜਿਹਾ ਨਹੀ ਹੋ ਸਕਦਾ ਕਿ ਉਹ ਪਾਕਿਸਤਾਨ ਦੇ ਹਾਲਾਤ ਨਾਲ ਦੋ-ਚਾਰ ਨਾ ਹੋ ਰਹੀ ਹੋਵੇ। ਕਹਾਣੀ ਅਤੇ ਕਵਿਤਾ ਦੀਆਂ 15 ਤੋਂ ਵੱਧ ਕਿਤਾਬਾਂ ਲਿਖਣ ਵਾਲੀ ਫਹਿਮੀਦਾ ਸਦਾ ਹੀ ਵਿਵਾਦਾਂ ਦੇ ਕੇਂਦਰ ਵਿੱਚ ਰਹੀ। "ਪੱਥਰ ਕੀ ਜ਼ੁਬਾਨ" ਉਸਦਾ ਪਹਿਲਾ ਕਾਵਿ ਸੰਗ੍ਰਿਹਿ 1967 ਵਿੱਚ ਛਪਿਆ।

ਉਹ ਅੰਗਰੇਜ਼ੀ ਰਾਜ ਸਮੇਂ 28 ਜੁਲਾਈ 1946 ਨੂੰ ਭਾਰਤ ਦੇ ਸੂਬੇ ਯੂ.ਪੀ. ਦੇ ਸ਼ਹਿਰ ਮੇਰਠ ਵਿੱਚ ਜਨਮੀ। ਉਹ ਧਰਤੀ ਜਿੱਥੇ ਸਦੀਆਂ ਤੋਂ ਵੱਖ ਵੱਖ ਸਭਿਆਚਾਰਾਂ ਦੇ ਲੋਕ ਮਨੁੱਖੀ ਸਹਿਹੋਂਦ ਦੇ ਧਾਗੇ ਵਿੱਚ ਪਰੋਏ ਇਕੱਠੇ ਰਹਿੰਦੇ ਆਏ ਸਨ, ਉੱਥੇ ਅੰਗਰੇਜ਼ਾਂ ਦੇ ਬਸਤੀਵਾਦੀ ਮਨਸੂਬਿਆਂ ਦੀ ਉਕਸਾਈ ਫਿਰਕਾਪ੍ਰਸਤੀ ਪੈਰ ਜਮਾਉਣ ਲੱਗੀ। ਹੌਲੀ ਹੌਲੀ ਆਮ ਜਨਮਾਨਸ ਵੀ ਦੋ ਦੇਸ਼ਾਂ ਦੀ ਮਿੱਥ ਨੂੰ ਮੰਨ ਬੈਠਾ ਤੇ ਇਸ ਉਪ ਮਹਾਂਦੀਪ ਵਿੱਚ ਤਰੇੜ ਪੈ ਗਈ। ਉਸਦਾ ਪਿਤਾ ਰਿਆਜ਼ੁਦੀਨ ਅਹਿਮਦ ਇੱਕ ਸਿੱਖਿਆ ਕਰਮੀ ਸੀ। ਉਸਦੀ ਬਦਲੀ ਸਿੰਧ ਦੀ ਹੋ ਗਈ। ਉਸ ਸਮੇਂ ਉਹ ਸਿੰਧ ਵਿੱਚ ਆਧੁਨਿਕ ਸਿੱਖਿਆ ਸਿਸਟਮ ’ਤੇ ਕੰਮ ਕਰ ਰਿਹਾ ਸੀ। ਫਹਿਮੀਦਾ ਚਾਰ ਸਾਲ ਦੀ ਸੀ ਜਦੋਂ ਉਸਦੇ ਪਿਤਾ ਦੀ ਮੌਤ ਹੋ ਗਈ। ਉਰਦੂ ਤੇ ਹਿੰਦੀ ਸਾਹਿਤ ਨਾਲ ਉਸਨੂੰ ਬਚਪਨ ਤੋਂ ਹੀ ਲਗਾਅ ਸੀ। ਫਹਿਮੀਦਾ ਨੂੰ ਜਲਦੀ ਹੀ ਅਹਿਸਾਸ ਹੋ ਗਿਆ ਕਿ ਦੋਵਾਂ ਕੌਮਾਂ ਦੀ ‘ਰਾਖੀ’ ਦਾ ਕੰਮ ਮਰਦਾਂ ਵੱਲੋਂ ਸਿਰਫ਼ ਹਿੰਸਾ ਰਾਹੀਂ ਹੀ ਨਹੀਂ ਕੀਤਾ ਗਿਆ ਸਗੋਂ ਔਰਤ ਦੇ ਬਦਨ ਨੂੰ ਰੌਂਦ ਕੇ ਵੀ ਕੀਤਾ ਗਿਆ। ਦੋਵੇਂ ਪਾਸੇ ਅਗਵਾ ਕੀਤੀ ਔਰਤ ਦੀ ਕੀਮਤ ਦੂਜੀ ਧਿਰ ਦੇ ਕਬਜ਼ੇ ਹੇਠ ਲਏ ਗਏ ਸਮਾਨ ਤੋਂ ਵੱਧ ਨਹੀਂ ਸੀ।

ਸਿੱਖਿਆ ਪੂਰੀ ਕਰਕੇ ਉਹ ਰੇਡੀਓ ਅਨਾਊਂਸਰ ਬਣ ਗਈ। ਵਿਆਹ ਤੋਂ ਬਾਅਦ ਉਸਨੇ ਕੁੱਝ ਸਾਲ ਇੰਗਲੈਂਡ ਵਿੱਚ ਗੁਜਾਰੇ। ਫਿਰ ਪਤੀ ਨਾਲ ਅਣਬਣ ਹੋ ਗਈ। ਸੰਨ 1969 ਤੋਂ 1974 ਦਾ ਸਮਾਂ ਨਿੱਜੀ ਦੁਖਾਂਤ ਦਾ ਸਮਾਂ ਸੀ ਜਿਸ ਦੌਰਾਨ ਉਸਨੇ “ਬਦਨ ਦਰੀਦਾ” ਜਿਹੀ ਕਾਵਿ ਰਚਨਾ ਕੀਤੀ। ਲੰਡਨ ਵਿੱਚ ਹੀ ਉਹ ਅਮ੍ਰਿਤਾ ਪ੍ਰੀਤਮ ਨੂੰ ਮਿਲੀ ਜਦੋਂ ਉਹ ਬੀ ਬੀ ਸੀ ਦੀ ਉਰਦੂ ਸਰਵਿਸ ਵਿੱਚ ਕੰਮ ਕਰਦੀ ਸੀ। ਕਵਿਤਾ, ਰਾਜਨੀਤੀ ਤੇ ਧਰਮ ਨਿਰਪੇਖ ਵਿਚਾਰਾਂ ਦੀ ਸਾਂਝ ਨੇ ਉਨ੍ਹਾਂ ਨੂੰ ਇੱਕ ਦੂਜੇ ਦੇ ਨੇੜੇ ਲੈ ਆਂਦਾ। ਪਤੀ ਨਾਲ ਤਲਾਕ ਹੋਣ ’ਤੇ ਉਹ ਪਾਕਿਸਤਾਨ ਪਰਤ ਆਈ। ਹੁਣ ਸਾਹਿਤਕ ਹਲਕਿਆਂ ਵਿੱਚ ਉਸਦਾ ਨਾਮ ਸੀ, ਪਰ ਪਾਕਿਸਤਾਨ ਦਾ ਸਮਾਜ “ਬਦਨ ਦਰੀਦਾ” ਨੂੰ ਸਵੀਕਾਰਨ ਲਈ ਤਿਆਰ ਨਹੀਂ ਸੀ, ਜਿਸ ਦੀਆਂ ਕਵਿਤਾਵਾਂ ਦੇ ਵਿਸ਼ੇ ਔਰਤ ਦੀ ਹੋਂਦ, ਕਾਮ, ਧਰਮ ਤੇ ਮਾਂਹਵਾਰੀ ਜਿਹੇ ਹੋਣ। ਏਥੋਂ ਤੱਕ ਕਿ ਸਹਿਤਕ ਹਲਕਿਆਂ ਵਿੱਚ ਵੀ ਉਸ ਦੀ ਸ਼ਾਇਰੀ ਵਿੱਚ ਕਾਮੁਕ ਪ੍ਰਗਟਾਵੇ ਹੋਣ ’ਤੇ ਉਂਗਲ ਚੁੱਕੀ ਗਈ। ਇਸ ਵਿੱਚ ਔਰਤ ਦੀ ਆਵਾਜ਼ ਦੀ ਗੂੰਜ, ਉਸਦਾ ਆਤਮ ਵਿਸ਼ਵਾਸ਼, ਕਈਆਂ ਨੂੰ ਬਾਗੀਆਨਾ ਜਾਪਿਆ। ਉਸਦੀਆਂ ਕਵਿਤਾਵਾਂ ਵਿੱਚ ਰਾਜਨੀਤਕ ਚੇਤਨਾ ਤੇ ਵਿਰੋਧ ਮੁਖਰ ਹੈ। ਤੇ ਫਿਰ ਪਾਕਿਸਤਾਨ ਨੂੰ ਤਾਨਾਸ਼ਾਹ ਜਰਨਲ ਜ਼ਿਆ ਉਲ ਹੱਕ ਮਿਲਿਆ ਜਿਸਦਾ ਮੰਨਣਾ ਸੀ ਕਿ ਇਸਲਾਮੀ ਕੌਮ ਦੀ ਇੱਜ਼ਤ ਔਰਤ ਦੇ ਜਿਸਮ ਵਿੱਚੋਂ ਹੋ ਕੇ ਗੁਜ਼ਰਦੀ ਹੈ। ਟਕਰਾਅ ਅਟੱਲ ਸੀ। ਜਦੋਂ ਔਰਤ ਲਈ ਕਾਲਾ ਹਿਜਾਬ ਜ਼ਰੂਰੀ ਕਰ ਦਿੱਤਾ ਗਿਆ ਤਾਂ ਉਸਦੇ ਜੁਆਬ ਵਿੱਚ ਫਹਿਮੀਦਾ ਨੇ ਕਵਿਤਾ ਲਿਖੀ-ਚਾਦਰ ਔਰ ਚਾਰਦੀਵਾਰੀ। ਇਹ ਕਵਿਤਾ ਜਮਹੂਰੀ ਹੱਕਾਂ ਲਈ ਹੁੰਦੇ ਮੁਜ਼ਾਹਰਿਆਂ ਦੀ ਆਵਾਜ਼ ਬਣ ਗਈ। ਇਸ ਦੌਰਾਨ ਉਸਨੇ ਦੂਜਾ ਵਿਆਹ ਕਰਾ ਲਿਆ। ਦੂਜਾ ਪਤੀ ਜ਼ਫਰ ਅਲੀ ਇੱਕ ਖੱਬੇਪੱਖੀ ਸਿੰਧੀ ਕਾਰਕੁਨ ਸੀ। ਉਨਾਂ ਨੇ “ਆਵਾਜ਼” ਨਾਂ ਦਾ ਰਸਾਲਾ ਸ਼ੁਰੂ ਕੀਤਾ। ਪਰ ਉਦਾਰ ਅਤੇ ਰਾਜਨੀਤਕ ਵਿਚਾਰ ਜਨਰਲ ਜ਼ਿਆ ਦੇ ਸਮੇਂ ਨੂੰ ਰਾਸ ਨਹੀਂ ਆਏ। ਫਹਿਮੀਦਾ ਤੇ ਉਸਦੇ ਪਤੀ ਜ਼ਫਰ ’ਤੇ 10 ਅਪਰਾਧਿਕ ਮਾਮਲੇ ਦਰਜ ਹੋ ਗਏ ਜਿਨਾਂ ਵਿਚ ਦੇਸ਼ ਧਰੋਹ ਦਾ ਮੁਕੱਦਮਾ ਵੀ ਸੀ ਅਤੇ ਮੈਗਜ਼ੀਨ ਬੰਦ ਹੋ ਗਿਆ। ਉਸਨੂੰ ਭਾਰਤ ਦੀ ਏਜੰਟ ਤੇ ਗੱਦਾਰ ਗਰਦਾਨ ਦਿੱਤਾ ਗਿਆ। ਪਾਕਿਸਤਾਨ ਵਿੱਚ ਔਰਤ ਹੋਣਾ, ਫਿਰ ਅਗਾਂਹਵਧੂ ਔਰਤ ਹੋਣਾ ਹੋਰ ਵੀ ਮੁਸ਼ਕਲ ਰਸਤਾ ਹੈ। ਔਰਤਪ੍ਰਸਤ ਹੋਣਾ, ਕਵਿੱਤਰੀ ਹੋਣਾ, ਮਨੁੱਖੀ ਅਧਿਕਾਰਾਂ ਦੀ ਮੁਦਈ ਹੋਣਾ ਰਸਤੇ ਵਿੱਚ ਕੰਡੇ ਖਿਲਾਰਣ ਵਾਲੀ ਗੱਲ ਹੈ। ਇਸਦਾ ਮੁੱਲ ਉਸਨੂੰ ਸੱਤ ਸਾਲਾਂ ਬੇਵਤਨੀ ਨਾਲ ਤਾਰਨਾ ਪਿਆ। ਫਹਿਮੀਦਾ ਰਿਆਜ਼ ਅਤੇ ਉਸਦੇ ਪਤੀ ਨੂੰ ਗ੍ਰਿਫਤਾਰ ਕਰ ਲਿਆ ਗਿਆ ਪਰ ਫਹਿਮੀਦਾ ਦੀ ਜਮਾਨਤ ਹੋ ਗਈ। ਉਹਨਾਂ ਦਿਨਾਂ ਵਿਚ ਹੀ ਭਾਰਤ ਤੋਂ ਮੁਸ਼ਾਇਰੇ ਲਈ ਸੱਦਾ ਮਿਲਿਆ ਤਾਂ ਉਹ ਭਾਰਤ ਆ ਗਈ। ਉਦੋਂ ਅੰਮ੍ਰਿਤਾ ਪ੍ਰੀਤਮ ਅਜੇ ਜਿਉਂਦੀ ਸੀ। ਅੰਮ੍ਰਿਤਾ ਨੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨਾਲ ਗੱਲ ਕਰਕੇ ਉਸ ਨੂੰ ਭਾਰਤ ਵਿਚ ਸ਼ਰਨ ਦਵਾ ਦਿਤੀ। ਉਹ ਜਾਮੀਆ ਮਿਲੀਆ ਇਸਲਾਮੀਆ ਯੂਨੀਵਰਸਿਟੀ ਦਿੱਲੀ ਨਾਲ ਜੁੜ ਗਈ। ਇੱਥੇ ਹੀ ਉਸਨੇ ਸੰਸਕ੍ਰਿਤ ਤੇ ਹਿੰਦੀ ਪੜ੍ਹਣੀ ਸਿੱਖੀ। ਫਿਰ ਉਸਨੂੰ ਜਵਾਹਰ ਲਾਲ ਨਹਿਰੂ ਯੂਨੀਵਰਸਿਟੀ ਦੀ ਫੈਲੋਸ਼ਿਪ ਮਿਲ ਗਈ। ਜਨਰਲ ਜ਼ਿਆ ਦੀ ਜਹਾਜ ਹਾਦਸੇ ਵਿਚ ਮੌਤ ਹੋ ਗਈ ਤਾਂ ਫਹਿਮੀਦਾ 1988 ਵਿੱਚ ਕਰਾਚੀ ਪਰਤ ਗਈ। ਉਸ ਨੇ ਗੈਰ ਸਰਕਾਰੀ ਸੰਸਥਾ ਬਣਾ ਲਈ ਜਿਸ ਨੇ ਬੱਚਿਆਂ ਅਤੇ ਔਰਤਾਂ ਬਾਰੇ ਕਈ ਕਿਤਾਬਾਂ ਛਾਪੀਆਂ। ਜਦੋਂ ਬੇਨਜ਼ੀਰ ਭੁਟੋ ਪਾਕਿਸਤਾਨ ਦੀ ਪ੍ਰਧਾਨ ਮੰਤਰੀ ਸੀ ਤਾਂ ਫਹਿਮੀਦਾ ਨੂੰ ਸਿੱਖਿਆ ਵਿਭਾਗ ਵਿੱਚ ਅਫ਼ਸਰ ਲਾ ਦਿੱਤਾ ਗਿਆ। ਜਦੋਂ ਭਾਰਤ ਵਿਚ ‘ਬਨਵਾਸ’ ਕੱਟ ਰਹੀ ਸੀ ਤਾਂ ਉਸ ਨੇ ਕਵਿਤਾਵਾਂ ਦੀ ਕਿਤਾਬ ਲਿਖੀ “ਅਪਣਾ ਜੁਰਮ ਤੋ ਸਾਬਿਤ ਹੈ” ਜਿਸ ਵਿਚ ਉਸ ਨੇ ਤਾਨਾਸ਼ਾਹੀ ਦੇ ਸਮੇਂ ਦੌਰਾਨ ਝੱਲੇ ਕਸਟਾਂ ਦਾ ਜਿਕਰ ਕੀਤਾ।

ਉਸ ਦੇ ਦੋ ਨਾਵਲ ਵੀ ਪ੍ਰਕਾਸ਼ਿਤ ਹੋਏ। ਹੁਣ

ਫਹਿਮੀਦਾ ਇੱਕ ਮਹੱਤਵਪੂਰਨ ਆਵਾਜ਼ ਬਣ ਚੁੱਕੀ ਸੀ। ਉਹ ਆਮ ਤੌਰ 'ਤੇ ਹੀ ਯੂਰੋਪ ਅਤੇ ਅਮੇਰਿਕਾ ਦੇ ਸਾਹਿਤਕ ਇੱਕਠਾਂ ਵਿੱਚ ਜਾਂਦੀ। ਇਸ ਸਮੇਂ ਉਸਨੇ ਆਈ ਐਮ ਐਫ ਦੀਆਂ ਨੀਤੀਆਂ ਦੇ ਖਿਲਾਫ਼ ਕਵਿਤਾ ਲਿਖੀ – ਆਦਮੀ ਕੀ ਜ਼ਿੰਦਗੀ। 2011 ਵਿਚ ਪੈਨ ਅਮੇਰਿਕਾ ਏਸ਼ੀਅਨ ਸੁਸਾਇਟੀ ਵੱਲੋਂ ਮਿਲੇ ਸਾਹਿਤਕ ਸੱਦੇ 'ਤੇ ਨਿਊਯਾਰਕ ਗਈ। ਪ੍ਰਬੰਧਕਾਂ ਨੇ ਉਸ ਦੀ ਜਾਨ ਪਛਾਣ ਇਸਲਾਮਿਕ ਦੁਨੀਆਂ ਦੀ ਮਹਾਨ ਔਰਤਾਂ ਦੀ ਆਵਾਜ ਕਹਿਕੇ ਕਰਾਈ। ਆਪਣੀ ਜਾਣ ਪਛਾਣ ਵਿਚ ਇਸਲਾਮਿਕ ਸ਼ਬਦ ਉਸ ਨੂੰ ਚੰਗਾ ਨਾ ਲਗਿਆ। ਉਸ ਨੇ ਇਸ ਦਾ ਵਿਅੰਗ ਨਾਲ ਜਵਾਬ ਦਿਤਾ– "ਮੈਂ ਇਹ ਕਹਿਣ ਤੋਂ ਆਪਣੇ ਆਪ ਨੂੰ ਰੋਕ ਨਹੀਂ ਪਾ ਰਹੀ ਕਿ ਮੈਨੂੰ ਇਕ ਇਸਾਈ ਦੇਸ਼ ਵਿਚ ਆਉਣ ਦੀ ਖੁਸ਼ੀ ਹੈ ਅਤੇ ਇਹ ਦੇਖਕੇ ਕਿ ਪ੍ਰੋਟੈਸਟੈਂਟ ਆਖਰਕਾਰ ਰੋਮਨ ਕੈਥੋਲਿਕਸ ਨਾਲ ਲੜ੍ਹੇ ਤੋਂ ਬਿਨ੍ਹਾਂ ਰਹਿ ਰਹੇ ਹਨ।" ਉਸਦਾ ਅਮਰੀਕਾ ਨੂੰ ਇਸਾਈ ਦੇਸ਼ ਕਹਿਣਾ ਤੇ ਇਸਾਈ ਗਰੁੱਪਾਂ ਵਿੱਚ ਹੁੰਦੀਆਂ ਰਹੀਆਂ ਖੂਨੀ ਝੜਪਾਂ ਵੱਲ ਕੀਤਾ ਗੁੱਝਾ ਇਸ਼ਾਰਾ ਸਮਝ ਕੇ ਹਾਲ ਵਿਚ ਹਾਸੇ ਦੀ ਗੂੰਜ ਪਈ। ਉਸ ਨੇ ਕਹਿਣਾ ਜਾਰੀ ਰਖਿਆ – "ਤੁਸੀਂ ਜਾਣਦੇ ਹੋ ਕਿ ਅਸੀਂ ਅਮਰੀਕਾ ਨੂੰ ਇੱਕ ਇਸਾਈ ਦੇਸ ਦੇ ਤੌਰ 'ਤੇ ਨਹੀਂ ਦੇਖਦੇ, ਪਰ ਤੁਸੀਂ ਸਾਨੂੰ ਮੁਸਲਿਮ ਦੇ ਤੌਰ 'ਤੇ ਦੇਖ ਰਹੇ ਹੋ"। ਫਹਿਮੀਦਾ ਦੇ ਵਿਅੰਗ ਦੀ ਚੋਭ ਨੂੰ ਭਾਂਪ ਕੇ ਪ੍ਰਬੰਧਕਾਂ ਨੇ ਫਹਿਮੀਦਾ ਤੋਂ ਮੁਆਫ਼ੀ ਮੰਗੀ।

ਫਹਿਮੀਦਾ ਇੰਗਲਿਸ਼, ਉਰਦੂ, ਸਿੰਧੀ ਅਤੇ ਪਰਸੀਅਨ ਭਾਸ਼ਾਵਾਂ ਜਾਣਦੀ ਸੀ। ਉਸਨੇ ਅਤੀਆ ਦਾਊਦ, ਮੌਲਾਨਾ ਰੂਮੀ ਤੇ ਫਾਰਾ ਫਾਰੋਖਜਾਤ ਦੇ ਕੰਮ ਨੂੰ ਅਨੁਵਾਦ ਕੀਤਾ। ਇਕ ਵਾਰਤਾ ਦੌਰਾਨ ਵਾਰਤਾਕਾਰ ਨੇ ਪੁੱਛਿਆ ਕਿ ਤੁਸੀਂ ਪੱਛਮੀ ਸਭਿਆਚਾਰ ਦੀ ਨਕਲ ਕਿਉਂ ਕਰਦੇ ਹੋ ਜਦਕਿ ਸਾਡੇ ਸਭਿਆਚਾਰ ਵਿਚ ਕਲਾਤਮਕ ਗੁਣ ਮੌਜੂਦ ਹਨ? ਉਸਦਾ ਜੁਆਬ ਸੀ– "ਸਭਿਆਚਾਰ ਦਾ ਕੋਈ ਵੀ ਪੱਖ ਜੜ੍ਹ ਨਹੀਂ ਹੁੰਦਾ। ਇਹ ਤਬਦੀਲ ਹੁੰਦਾ ਰਹਿੰਦਾ ਹੈ, ਇਕ ਥਾਂ ਤੋਂ ਦੂਜੀ ਥਾਂ ਵੱਲ ਵਹਿੰਦਾ ਰਹਿੰਦਾ ਹੈ, ਇਸ ਤਰ੍ਹਾਂ ਨਵੇਂ ਸਭਿਆਚਾਰ ਪੈਦਾ ਹੁੰਦੇ ਨੇ। ਸਭਿਆਚਾਰਾਂ ਵਿੱਚ ਕੋਈ ਟਕਰਾਅ ਨਹੀਂ ਹੋਇਆ ਕਰਦੇ। ਸੰਸਦੀ ਲੋਕਤੰਤਰ ਵੀ ਗਵਰਨੈਂਸ ਕਰਨ ਦਾ ਪੱਛਮੀ ਢੰਗ ਹੈ। ਬਹੁਤ ਸਾਰੇ ਦੇਸ਼ਾਂ ਨੇ ਇਸਨੂੰ ਅਪਣਾਇਆ ਹੈ"।

"ਸਕਰੋਲ ਡੌਟ ਇਨ" ਨਾਲ ਗੱਲਬਾਤ ਕਰਦਿਆਂ ਉਹ ਕਹਿੰਦੀ ਹੈ ਕਿ ਇੱਕ ਕਵੀ ਲੋਕਾਂ ਦੇ ਸੋਚਣ 'ਤੇ ਜਾਂ ਸਰਕਾਰ ਦੇ ਕੰਮਾਂ 'ਤੇ ਅਸਰ ਜ਼ਰੂਰ ਪਾਉਂਦਾ ਹੈ ਪਰ ਤੁਸੀਂ ਉਸਦਾ ਅਸਰ ਤੁਰੰਤ ਨਹੀਂ ਦੇਖ ਸਕਦੇ। ਤੁਸੀਂ ਕੀ ਸੋਚਦੇ ਹੋ, ਹੋਰ ਸਮਾਜ ਕਿਵੇਂ ਬਦਲਦਾ ਹੈ? ਮੈਨੂੰ ਸ਼ਬਦਾਂ ਨਾਲ ਪਿਆਰ ਹੈ। ਮੈਂ ਇੱਕ ਡਿਕਸ਼ਨਰੀ ਨੂੰ ਕਵਿਤਾ ਦੀ ਕਿਤਾਬ ਵਾਂਗ ਪਸੰਦ ਕਰਦੀ ਹਾਂ। ਇੱਕ ਕਵੀ ਅਤੇ ਲੇਖਕ ਦਾ ਮਾਨਸਿਕ ਢਾਂਚਾ ਹੀ ਹੋਰ ਹੁੰਦਾ ਹੈ। ਜੋ ਕੁੱਝ ਉਹ ਸੋਚਦਾ ਹੈ ਉਹੀ ਲਿਖਦਾ ਹੈ। ਸਮੇਂ ਨਾਲ ਸੋਚ ਪ੍ਰੌੜ ਹੁੰਦੀ ਜਾਂਦੀ ਹੈ। ਔਰਤਪ੍ਰਸਤੀ ਬਾਰੇ ਵੀ ਉਸਦੀ ਬਹੁਤ ਸਪੱਸ਼ਟ ਰਾਇ ਹੈ। ਔਰਤ ਮਰਦ ਵਾਂਗ ਹੀ ਬੇਹੱਦ ਸੰਭਾਵਨਾਵਾਂ ਵਾਲਾ ਇੱਕ ਮਨੁੱਖ ਹੈ। ਬਸ ਉਸਨੇ ਅਜੇ ਸਮਾਜਕ ਬਰਾਬਰੀ ਹਾਸਲ ਕਰਨੀ ਹੈ। ਮੈਂ ਕਹਿੰਦੀ ਹਾਂ ਕਿ ਔਰਤ ਨੂੰ ਬਿਨ੍ਹਾਂ ਪ੍ਰੇਸ਼ਾਨੀ ਤੋਂ ਸੜਕ 'ਤੇ ਚੱਲਣ ਦਾ ਹੱਕ ਹੋਵੇ, ਉਸਨੂੰ ਖੇਡਣ ਦਾ, ਤੈਰਣ ਦਾ, ਕਵਿਤਾਵਾਂ ਪਸੰਦ ਕਰਨ ਦਾ ਮਰਦ ਵਾਂਗ ਹੀ ਹੱਕ ਹੋਵੇ, ਬਿਨਾ ਅਨੈਤਿਕਤਾ ਦੇ ਧੱਬੇ ਦੇ।

**"ਹੈਰਾਲਡ ਅਖ਼ਬਾਰ"** ਲਈ **ਅਮਰ ਸਿੰਧੂ** ਦੁਆਰਾ ਉਸ ਨਾਲ ਕੀਤੀ **ਮੁਲਾਕਾਤ ਦੇ ਅੰਸ਼:**

**- ਕੀ ਸਾਹਿਤ ਰਚਨ ਲਈ ਕਿਸੇ ਵਿਚਾਰਧਾਰਾ ਦੀ ਲੋੜ ਹੈ?**

**ਫਹਿਮੀਦਾ:** ਜਦੋਂ ਸਾਹਿਤ ਨਿੱਜ ਦੀ ਥਾਂ ਸਮਾਜ ਦੀ ਗੱਲ ਕਰਦਾ ਹੈ ਤਾਂ ਇਸ ਨੂੰ ਪੈਰ ਜਮਾਉਣ ਲਈ ਵਿਚਾਰਾਂ ਦੀ ਜ਼ਮੀਨ ਚਾਹੀਦੀ ਹੈ। ਰਚਨਾਤਮਕਤਾ ਕਿਸੇ ਵਿਚਾਰ ਵਿਚੋਂ ਹੀ ਆਪਣੀਆਂ ਜੜ੍ਹਾਂ ਫੜ੍ਹਦੀ ਹੈ। ਸਾਡੇ ਲੋਕ ਗੀਤ ਅਤੇ ਲੋਕ ਕਥਾਵਾਂ ਭਾਵੇਂ ਵਿਚਾਰਧਾਰਕ ਨਾ ਵੀ ਹੋਣ ਪਰ ਉਹ ਵਿਚਾਰਾਂ ਵਿੱਚੋਂ ਹੀ ਨਿੱਕਲਦੀਆਂ ਹਨ। ਵਿਚਾਰਧਾਰਾ ਦਾ ਸਵਾਲ ਆਮ ਤੌਰ 'ਤੇ ਅਗਾਂਹਵਧੂ ਸਾਹਿਤ ਦੇ ਸੰਦਰਭ ਵਿਚ ਉਠਾਇਆ ਜਾਂਦਾ ਹੈ। ਇਹ ਉਹਨਾਂ ਲੋਕਾਂ ਵੱਲੋਂ ਉਠਾਇਆ ਜਾਂਦਾ ਹੈ ਜੋ ਵਿਅਕਤੀਆਂ ਨੂੰ ਜਮਾਤੀ ਵਿਰੋਧ ਦੇ ਜਾਲ ਵਿਚ ਹੀ ਦੇਖਦੇ ਹਨ। ਸਾਹਿਤ ਦੀ ਰਚਨਾ ਜਰੂਰੀ ਨਹੀਂ ਕਿ ਇਸ ਤਰ੍ਹਾਂ ਦੀ ਚੇਤਨਾ ਵਿਚੋਂ ਹੀ ਹੋਵੇ। ਵੀਹਵੀਂ ਸਦੀ ਦੇ ਵੱਡੇ ਲੇਖਕ ਜਿਵੇਂ ਪਾਬਲੋ ਨਰੂਦਾ, ਨਾਜ਼ਮ ਹਿਕਮਤ, ਫ਼ੈਜ ਮਾਰਕਸਵਾਦੀ ਸਨ। ਪਿਕਾਸੋ ਵਰਗਾ ਕਲਾਕਾਰ ਜਿਸ ਨੇ ਚਿੱਤਰਕਾਰੀ ਦੀ ਦੁਨੀਆਂ ਵਿਚ ਕ੍ਰਾਂਤੀ ਲਿਆ ਦਿੱਤੀ, ਫਰਾਂਸ ਦੀ ਕਮਿਊਨਿਸਟ ਪਾਰਟੀ ਦਾ ਮੈਂਬਰ ਸੀ, ਪਰ ਦੂਜੇ ਪਾਸੇ ਕੱਦਾਵਰ ਲੇਖਕ ਲਿਓ ਟਾਲਸਟਾਏ ਅਤੇ ਦੋਸਤੋਵਸਕੀ ਵਿਅਕਤੀਆਂ ਤੇ ਸਮਾਜ ਨੂੰ ਇਸਾਈਅਤ ਦੇ ਸੰਦਰਭ ਵਿਚ ਰੱਖ ਕੇ ਦੇਖਦੇ ਸਨ, ਹਾਲਾਂਕਿ ਇਹ ਵੀ ਇੱਕ ਤਰ੍ਹਾਂ ਦੀ ਵਿਚਾਰਧਾਰਾ ਦੇ ਅਸਰ ਵਿੱਚੋਂ ਹੀ ਸਾਹਿਤ ਰਚਨਾ ਹੈ।

**- ਕੀ ਤੁਹਾਨੂੰ ਲਗਦਾ ਹੈ ਕਿ ਪੁਰਾਤਨ ਕਲਾਸੀਕਲ ਲਿਖਤਾਂ ਦੇ ਮੁਕਾਬਲੇ ਸਾਡੀਆਂ ਸਮਕਾਲੀ ਲਿਖਤਾਂ ਦੁਨੀਆਂ ਭਰ ਦੇ ਪਾਠਕਾਂ ਵਿੱਚ ਆਪਣੀ ਥਾਂ ਨਹੀਂ ਬਣਾ ਸਕੀਆਂ?**

**ਫਹਿਮੀਦਾ:** ਮੈਂ ਇਸ ਤਰ੍ਹਾਂ ਨਹੀਂ ਸੋਚਦੀ। ਸਾਡੇ ਸਮਕਾਲੀ ਲੇਖਕਾਂ ਕੋਲ ਵੀ ਯੂਨੀਵਰਸਲ (ਵਿਸ਼ਵ ਵਿਆਪੀ) ਅਪੀਲ ਹੈ, ਪਰ ਸਾਨੂੰ ਉਹਨਾਂ ਨਾਵਲਾਂ ਦੇ ਕਲਾਸਿਕ ਬਣ ਜਾਣ ਦੀ

ਇੰਤਜਾਰ ਕਰਨੀ ਪਵੇਗੀ ਕਿਉਂਕਿ ਸਮਕਾਲੀ ਯੁੱਗ ਕਿਸੇ ਵੀ ਕੰਮ ਨੂੰ ਕਲਾਸਿਕ ਨਹੀਂ ਐਲਾਨ ਸਕਦਾ। ਮੈਂ ਕੁੱਝ ਨਾਵਲਾਂ ਦਾ ਜ਼ਿਕਰ ਕਰਨਾ ਚਾਹਾਂਗੀ ਜਿਵੇਂ ਰਾਗ ਦਰਬਾਰੀ ਦੇ ਲੇਖਕ ਰਾਮ ਸ਼ੁਕਲਾ ਦਾ ਨਾਵਲ "ਮੈਲਾ ਆਂਚਲ।" ਕਿਰਨ ਦੇਸਾਈ ਦਾ "ਇਨਹੈਰੀਟੈਂਸ ਆਫ ਲੌਸ।" ਦੂਜਾ ਨਾਵਲ ਭਾਰਤ ਅਤੇ ਅਮਰੀਕਾ ਦੇ ਆਪਸੀ ਸਬੰਧਾਂ ਬਾਰੇ ਹੈ। ਮੈਨੂੰ ਇਸ ਦਾ ਵਿਸ਼ਾ ਆਪਣੇ ਨੇੜੇ ਜਾਪਦਾ ਹੈ-ਇਸ ਉੱਪ-ਮਹਾਂਦੀਪ ਦੀ ਅੰਦਰਲੀ ਜੱਦੋ ਜਹਿਦ, ਇਸ ਦੀਆਂ ਵਿਰੋਧਤਾਈਆਂ ਅਤੇ ਇਸ ਦੀ ਵੰਨ-ਸੁਵੰਨਤਾ। ਇਹ ਬਹੁਤ ਪਿਆਰਾ ਨਾਵਲ ਹੈ। ਕਿਰਨ ਦੇਸਾਈ ਬਹੁਤ ਹੀ ਅਦਭੁੱਤ ਲੇਖਕ ਹੈ। ਇਸੇ ਤਰ੍ਹਾਂ ਓਹਾਨ ਪਾਮੁਕ ਦਾ ਨਾਵਲ "ਸਨੋ"। ਇਹ ਤੁਹਾਨੂੰ ਪੱਛਮ ਅਤੇ ਮੁਸਲਿਮ ਟਕਰਾਅ ਬਾਰੇ ਦੱਸਦਾ ਹੈ। ਫਿਰ ਅਰੁੰਧਤੀ ਰਾਏ ਦਾ ਨਾਵਲ "ਦਾ ਗੌਡ ਆਫ ਸਮਾਲ ਥਿੰਗਜ"। ਪਾਕਿਸਤਾਨੀ ਸਾਹਿਤ ਵਿਚ ਅਜਿਹੇ ਨਾਵਲ ਦੀ ਅਜੇ ਘਾਟ ਹੈ ਜਾਂ ਹੋ ਸਕਦਾ ਹੈ ਮੈਂ ਅਜੇ ਪੜ੍ਹਿਆ ਨਾ ਹੋਵੇ।

**- ਪਾਕਿਸਤਾਨੀ ਅੰਗਰੇਜ਼ੀ ਨਾਵਲ ਸਿਰਫ ਪੱਛਮੀ ਪਾਠਕਾਂ ਲਈ ਲਿਖਿਆ ਜਾ ਰਿਹਾ ਹੈ। ਕੀ ਤੁਸੀਂ ਸਹਿਮਤ ਹੋ?**

**ਫਹਿਮੀਦਾ:** ਮੈਂ ਸਹਿਮਤ ਨਹੀਂ, ਇਹ ਗਲਤ ਰੁਝਾਨ ਹੈ। ਨੌਜਵਾਨ ਲੇਖਕ ਜੇ ਅੰਗਰੇਜ਼ੀ ਵਿਚ ਵਧੀਆ ਲਿਖ ਸਕਦੇ ਹਨ ਤਾਂ ਇਸ ਵਿਚ ਕੁੱਝ ਵੀ ਬੁਰਾ ਨਹੀਂ। ਮੋਹਸਿਨ ਹਾਮਿਦ ਦਾ ਨਾਵਲ "ਦ ਰਿਲਕਟੈਂਟ ਫੰਡਾਮੈਂਟਲਿਸਟ" ਪੜ੍ਹਿਆ, ਜੋ ਇਕ ਵੱਖਰੀ ਤਰ੍ਹਾਂ ਦੇ ਵਿਸ਼ੇ 'ਤੇ ਲਿਖਿਆ ਗਿਆ ਵਧੀਆ ਨਾਵਲ ਹੈ। ਇਸੇ ਤਰ੍ਹਾਂ ਮੁਹੰਮਦ ਹਨੀਫ ਦਾ ਨਾਵਲ "ਆ ਕੇਸ ਆਫ ਐਕਸਪਲੋਡਿੰਗ ਮੈਂਗੋਜ਼" ਦੱਸਦਾ ਹੈ ਕਿ ਕਿਵੇਂ ਪਾਕਿਸਤਾਨ ਵਿੱਚ ਆਰਮੀ ਨੇ ਕਬਜਾ ਕਰ ਲਿਆ। ਜੇ ਸਾਡਾ ਅੰਗਰੇਜ਼ੀ ਸਾਹਿਤ ਪੱਛਮ ਨੂੰ ਖਿੱਚ ਪਾਉਂਦਾ ਹੈ ਤਾਂ ਇਸ ਵਿਚ ਗਲਤ ਕੀ ਹੈ। ਮੈਨੂੰ ਬੜੀ ਖੁਸ਼ੀ ਹੁੰਦੀ ਹੈ ਜਦੋਂ ਅਲੀ ਅਕਬਰ ਨਾਤੀਕ ਦੀਆਂ ਕਹਾਣੀਆਂ ਨੂੰ ਬ੍ਰਿਟਿਸ਼ ਜਰਨਲ ਵਿਚ ਛਪਿਆ ਦੇਖਦੀ ਹਾਂ।

**- ਤੁਹਾਡੇ ਲਿਖਣ ਦਾ ਪ੍ਰੇਰਨਾ ਸਰੋਤ ਕੀ ਹੈ? ਕੀ ਇਹ ਸਮਾਜਿਕ ਤਬਦੀਲੀ ਹੈ ਜਾਂ ਤੁਹਾਡੇ ਅੰਦਰਲਾ ਸ਼ੋਰ-ਸ਼ਰਾਬਾ ਹੈ?**

**ਫਹਿਮੀਦਾ:** ਮੈਂ ਮੇਰੇ ਤੋਂ ਪਹਿਲਾਂ ਲਿਖੀ ਗਈ ਕਵਿਤਾ ਦੀ ਪਰੰਪਰਾ ਨੂੰ ਅੱਗੇ ਤੋਰਿਆ ਹੈ। ਮੇਰੇ ਤੋਂ ਪਹਿਲਾਂ ਵੀ ਖੂਬਸੂਰਤ ਕਵਿਤਾ ਲਿਖੀ ਗਈ ਹੈ। ਲਿਖਣ ਵਾਲੇ ਸਨ-ਫੈਜ਼, ਸ਼ੇਖ ਆਇਆਜ, ਗੁਲ ਖਾਨ ਨਸੀਰ, ਉਹਨਾਂ ਨੇ ਵੀ ਰਾਜਨੀਤਿਕ ਚੇਤਨਾ ਵਾਲੀ ਕਵਿਤਾ ਲਿਖੀ। ਫਰਕ ਸਿਰਫ਼ ਹੈ ਕਿ ਮੈਂ ਇੱਕ ਔਰਤ ਵੀ ਹਾਂ। ਮੈਂ ਸਾਹਿਤ ਨੂੰ ਜ਼ਿੰਦਗੀ ਤੋਂ ਅਲੱਗ ਕਰਕੇ ਨਹੀਂ ਦੇਖਦੀ। ਅਫ਼ਸੋਸ ਦੀ ਗਲ ਹੈ ਕਿ ਅਸੀਂ ਉਹਨਾਂ ਨੂੰ ਯਾਦ ਨਹੀਂ ਕਰਦੇ ਜਿਨਾਂ ਲੋਕਾਂ ਨੇ ਸਾਡੇ ਦੇਸ਼ ਅਤੇ ਲੋਕਾਂ ਲਈ ਸਾਹਿਤ ਰਚਿਆ। ਪਾਕਿਸਤਾਨ ਇੱਕ ਤੋਂ ਬਾਅਦ ਦੂਜੀ ਸਮੱਸਿਆ ਨਾਲ ਘਿਰਿਆ ਰਿਹਾ ਹੈ ਅਤੇ ਲੇਖਕ ਇਸ ਨੂੰ ਨਜ਼ਰ ਅੰਦਾਜ਼ ਨਹੀਂ ਕਰ ਸਕਦੇ।

**- ਤੁਹਾਨੂੰ ਕੀ ਲਗਦਾ ਹੈ ਕਿ ਤੁਹਾਡੇ ਆਲੋਚਕ ਤੁਹਾਡੇ ਨਾਲ ਕਿਸ ਗੱਲ ਤੋਂ ਨਰਾਜ਼ ਹਨ?**

**ਫਹਿਮੀਦਾ:** ਅਮਰ ਤੂੰ ਖ਼ੁਦ ਇਕ ਔਰਤ ਵੀ ਹੈਂ ਤੇ ਕਵਿੱਤਰੀ ਵੀ। ਤੈਨੂੰ ਪਤਾ ਹੈ ਕਿ ਮਰਦ ਪ੍ਰਧਾਨ ਸਮਾਜ ਵਿਚ, ਖਾਸ ਕਰਕੇ ਜਿਹੋ ਜਿਹਾ ਸਾਡਾ ਹੈ, ਇੱਕ ਔਰਤ ਦੇ ਵਿਚਾਰਾਂ ਅਤੇ ਰਚਨਾਤਮਕਤਾ ਨੂੰ ਗੰਭੀਰਤਾ ਨਾਲ ਲੈਣ ਤੋਂ ਇਨਕਾਰ ਕਰ ਦਿੱਤਾ ਜਾਂਦਾ ਹੈ। ਜਿਆਦਾਤਰ ਆਦਮੀਆਂ ਲਈ ਤੁਹਾਡਾ ਹੋਣਾ ਸਿਰਫ ਇਕ ਔਰਤ ਹੋਣਾ ਹੈ ਜਿਸਦੀ ਹੋਂਦ ਉਸਦੇ ਬਿਸਤਰ ਤੱਕ ਹੈ। ਜੇਕਰ ਔਰਤ ਦੇ ਰਾਜਨੀਤਕ ਵਿਚਾਰ ਵੀ ਹਨ ਤਾਂ ਉਹ ਜਰੂਰ ਤੁਸੀਂ ਕਿਸੇ ਮਰਦ ਤੋਂ ਤੋਤੇ ਵਾਂਗ ਰਟੇ ਹੋਏ ਹਨ ਜੋ ਤੁਹਾਡੇ ਦਿਮਾਗ ਤੇ ਸ਼ਬਦਾਂ ਨੂੰ ਕੰਟਰੋਲ ਕਰ ਰਿਹਾ ਹੈ। ਇਹ ਆਮ ਧਾਰਨਾ ਹੈ ਕਿ ਔਰਤ ਮੂਲ ਰੂਪ ਵਿੱਚ ਸੋਚਣ ਦੇ ਨਾਕਾਬਲ ਹੁੰਦੀ ਹੈ। ਪਰ ਕੀ ਕੀਤਾ ਜਾ ਸਕਦਾ ਹੈ, ਔਰਤ ਨੂੰ ਲੱਗੇ ਰਹਿਣਾ ਪੈਂਦਾ ਤੇ ਉਹੀ ਮੈਂ ਕੋਸ਼ਿਸ ਕਰ ਰਹੀ ਹਾਂ।

**- ਹੁਣ ਜਦੋਂ ਲੇਖਕਾਂ ਵਿਚ ਉਸਾਰੂ ਬਹਿਸ ਖਤਮ ਹੋ ਚੁੱਕੀ ਹੈ ਅਤੇ ਲੇਖਕ ਤੇ ਸਮਾਜ ਵਿਚ ਸੰਵਾਦ ਨੂੰ ਮੂਲਵਾਦੀਆਂ ਦੁਆਰਾ ਦਬਾ ਦਿਤਾ ਗਿਆ ਹੈ। ਕੀ ਇਕ ਲੇਖਕ ਨੂੰ ਅਜਿਹੇ ਸਮੇਂ ਵਿਚ ਵੀ ਲਿਖਦੇ ਰਹਿਣਾ ਚਾਹੀਦਾ ਹੈ?**

**ਫਹਿਮੀਦਾ:** ਸਾਹਿਤ ਦੀ ਮੌਤ ਹੋ ਚੁੱਕੀ ਹੈ, ਇਹ ਗੱਲ ਕਈ ਵਾਰ ਕਹੀ ਜਾ ਚੁੱਕੀ ਹੈ। ਇਤਿਹਾਸ ਵਿਚ ਲਿਖਤ ਸ਼ਬਦਾਂ ਦੀ ਏਨੀ ਜਰੂਰਤ ਕਦੇ ਵੀ ਨਹੀਂ ਰਹੀ ਜਿੰਨੀ ਮੌਜੂਦਾ ਦੌਰ ਵਿੱਚ ਹੈ। ਪਾਕਿਸਤਾਨੀ ਲੰਮੇ ਸਮੇਂ ਤੋਂ ਬਘਿਆੜ-ਬਘਿਆੜ ਚੀਕਦੇ ਰਹੇ ਹਨ। ਪਰ ਹੁਣ ਬਘਿਆੜ ਸਾਡੇ ਸਾਹਮਣੇ ਆ ਚੁੱਕਾ, ਉਸਦੇ ਦੰਦ ਸਾਡੇ ਗਲੇ 'ਤੇ ਹਨ। ਦੇਸ਼ ਕਿਸੇ ਵੀ ਸਮੇਂ ਪਾਗਲ ਮੂਲਵਾਦੀਆਂ ਦੁਆਰਾ ਖਾਧਾ ਜਾ ਸਕਦਾ ਹੈ, ਜਾਂ ਟੁਕੜੇ-ਟੁਕੜੇ ਕੀਤਾ ਜਾ ਸਕਦਾ ਹੈ। ਲਿਖਣਾ, ਬੋਲਣਾ ਹੀ ਅੱਜ ਕਲਾਕਾਰਾਂ ਅਤੇ ਸਾਹਿਤਕਾਰਾਂ ਦਾ ਇੱਕੋ ਇੱਕ ਬਚਿਆ ਮਕਸਦ ਹੈ। ਹਾਲੇ ਚੰਗਾ ਹੈ ਕਿ ਤਾਲਿਬਾਨੀ ਕਵਿਤਾਵਾਂ ਅਤੇ ਸਾਹਿਤ ਨਹੀਂ ਪੜ੍ਹਦੇ! (ਜੇ ਉਹ ਪੜ੍ਹਦੇ ਹੁੰਦੇ ਤਾਂ ਸ਼ਾਇਦ ਉਹ ਕੁਝ ਨਾ ਕਰਦੇ ਜੋ ਉਹ ਕਰ ਰਹੇ ਹਨ) ਜਿਵੇਂ ਫੈਜ਼ ਨੇ ਕਿਹਾ ਹੈ-ਬੋਲ ਕੇ ਲਬ ਆਜ਼ਾਦ ਹੈਂ ਤੇਰੇ, ਬੋਲ ਕੇ ਜੋ ਕਹਿਨਾ ਹੈ ਕਹਿ ਲੇ! ਇਹੀ ਕਾਰਨ ਹੈ ਕਿ ਸਾਨੂੰ ਲਿਖਣਾ ਜਾਰੀ ਰੱਖਣਾ ਪਵੇਗਾ। ਤੇ ਉਸਨੇ ਆਖਰੀ ਸਮੇਂ ਤੱਕ ਲਿਖਣਾ ਜਾਰੀ ਰੱਖਿਆ-

**ਤੁਮ ਜਿਸ ਲਮਹੇ ਮੇਂ ਜ਼ਿੰਦਾ ਹੋ, ਯੇ ਲਮਹਾ ਤੁਮਸੇ ਜ਼ਿੰਦਾ ਹੈ।**
**ਵੋਹ ਵਕਤ ਨਹੀਂ ਫਿਰ ਆਏਗਾ**
**ਤੁਮ ਅਪਨੀ ਕਰਨੀ ਕਰ ਗੁਜ਼ਰੋ, ਜੋ ਹੋਗਾ ਦੇਖਾ ਜਾਏਗਾ।**

ਆਜ਼ਾਦੀ ਨਾਲ ਸੋਚਣ ਦੀ ਫਿਜ਼ਾ ਬਣਾਉਣ ਲਈ ਫਹਿਮੀਦਾ ਰਿਆਜ਼ ਨੇ ਉਮਰ ਦਾ ਵੱਡਾ ਹਿੱਸਾ ਕੁਰਬਾਨ ਕਰ ਦਿੱਤਾ।



# ਪ੍ਰਤੀਕਰਮ

ਸੰਪਾਦਕ 'ਤਰਕਸ਼ੀਲ'
ਮੁੱਖ ਦਫ਼ਤਰ, ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਤਰਕਸ਼ੀਲ ਭਵਨ, ਬਰਨਾਲਾ -148101 (ਪੰਜਾਬ)
email : tarkshiloffice@gmail.com



ਮਈ ਦਾ ਮਹੀਨਾ। ਲਾਲ ਸੁਰਖ਼ ਰੰਗਾਂ ਦੀ ਸ਼ਹਾਦਤ ਦਾ ਮਹੀਨਾ। ਕਿਰਤੀ ਕ੍ਰਾਂਤੀਕਾਰੀਆਂ ਦੀਆਂ ਅਮੁੱਲ ਕੁਰਬਾਨੀਆਂ ਨੂੰ ਸਮਰਪਿਤ ਮਹੀਨਾ। "ਦੁਨੀਆਂ ਭਰ ਦੇ ਮਜ਼ਦੂਰੋਂ ਇੱਕ ਹੋ ਜਾਓ" ਦੀ ਲਲਕਾਰ ਦਾ ਮਹੀਨਾ। ਅਫ਼ਸੋਸ ਹੈ ਕਿ 'ਤਰਕਸ਼ੀਲ' ਮੈਗਜ਼ੀਨ ਮਈ-ਜੂਨ ਅੰਕ ਦਾ ਕਿਰਤੀ ਕਾਮਿਆਂ ਦੀ ਸ਼ਹਾਦਤ ਨੂੰ ਸਮਰਪਿਤ ਮੈਗਜ਼ੀਨ ਦਾ ਟਾਈਟਲ ਸੁਰਖ਼ ਲਾਲ ਰੰਗ ਵਿੱਚ ਭਿੱਜਿਆ ਹੋਣ ਦੀ ਬਜਾਏ ਗੂੜ੍ਹੇ ਨੀਲੇ ਰੰਗ ਦਾ। ਅੱਖਾਂ ਨੂੰ ਚੁਭਣ ਵਾਲਾ ਰੰਗ। ਅੰਦਰ ਮਈ ਦਿਵਸ ਨੂੰ ਸਮਰਪਿਤ ਹੇਮ ਰਾਜ ਸਟੈਨੋ ਦਾ ਇੱਕੋ ਇੱਕ ਲੇਖ ਤੇ ਸੰਤ ਰਾਮ ਉਦਾਸੀ ਦੀ ਇੱਕ ਕਵਿਤਾ, ਜਦ ਕਿ ਇਸੇ ਅੰਕ ਵਿਚ ਵੱਖ ਵੱਖ ਵਿਗਿਆਨੀਆਂ ਬਾਰੇ ਇਕੱਠੇ ਹੀ ਤਿੰਨ ਲੇਖ ਛਾਪ ਦਿੱਤੇ। ਏਦਾਂ ਇਹ ਅੰਕ ਮਈ ਵਿਸ਼ੇਸ਼ ਅੰਕ ਦੀ ਬਜਾਏ ਵਿਗਿਆਨ ਵਿਸ਼ੇਸ਼ ਅੰਕ ਦਾ ਭੁਲੇਖਾ ਪਾ ਰਿਹਾ ਸੀ। ਮੇਰੇ ਵਿਦਿਆਰਥੀਆਂ ਨੇ ਵੀ ਇਹ ਗੱਲ ਨੋਟ ਕੀਤੀ। ਉਕਤਾਈ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ। ਲਗਦਾ ਹੈ ਮੈਟਰ ਚੋਣ ਨੂੰ ਗੰਭੀਰਤਾ ਨਾਲ ਨਹੀਂ ਲਿਆ ਗਿਆ। ਛਿਮਾਹੀ, ਸਲਾਨਾ ਇੱਕਤਰਤਾ ਰਿਪੋਰਟਾਂ ਵਿੱਚ ਬੇਲੋੜਾ ਵਿਸਥਾਰ ਸੀ। ਰਿਪੋਰਟਾਂ ਪੇਸ਼ਕਦਮੀਆਂ ਨੂੰ ਜਿੰਨਾਂ ਸੰਭਵ ਹੋਵੇ ਸੰਖੇਪ ਕੀਤਾ ਜਾਵੇ। **ਬੂਟਾ ਸਿੰਘ ਵਾਕਫ਼ (ਮੁਕਤਸਰ)**

ਮਈ-ਜੂਨ 2024 ਦਾ "ਤਰਕਸ਼ੀਲ" ਅੰਕ ਪ੍ਰਾਪਤ ਹੋਇਆ। ਸਭ ਤੋਂ ਪਹਿਲਾਂ ਸੂਬਾਈ ਸਲਾਨਾ ਇਕੱਤਰਤਾ ਦੀ ਰਿਪੋਰਟ ਪੜ੍ਹਨੀ ਸ਼ੁਰੂ ਕੀਤੀ। ਰਿਪੋਰਟ ਵਿੱਚ ਕੁਲਵੰਤ ਕੌਰ, ਪਰਮਜੀਤ ਕੌਰ ਅਤੇ ਨਰਿੰਦਰ ਕੌਰ ਤਿੰਨ ਭੈਣਾਂ ਦੇ ਨਾਮ ਪੜ੍ਹਨ ਨੂੰ ਮਿਲੇ। ਸੁਸਾਇਟੀ ਵਿਚ ਬਹੁਤ ਵੱਡੇ ਹੌਂਸਲੇ ਨਾਲ ਅੱਗੇ ਆਉਣ 'ਤੇ ਵਧਾਈ ਦੀਆਂ ਹੱਕਦਾਰ ਹਨ ਇਹ ਭੈਣਾਂ। ਚੰਗਾ ਹੁੰਦਾ ਜੇਕਰ ਇਨ੍ਹਾਂ ਭੈਣਾਂ ਦੀ ਫੋਟੋ ਵੀ ਚਮਕਦੀ ਹੁੰਦੀ।

**-ਖਰਲਵੀਰ ਇੰਗਲੈਂਡ**

"ਤਰਕਸ਼ੀਲ" ਮਾਰਚ-ਅਪ੍ਰੈਲ 2024, ਪੰਨਾ 12, ਦਿਨ ਜੋ ਇਤਿਹਾਸ ਬਣੇ। ਇਸ ਪੰਨੇ 'ਤੇ 26 ਮਾਰਚ ਨੂੰ ਲੋਕ ਨਾਇਕ ਦੁੱਲਾ ਭੱਟੀ ਨੂੰ ਫਾਂਸੀ 1599 ਦਰੁਸਤ ਕਰ ਲਵੋ ਜੀ। ਧਰਮ ਸਿੰਘ ਗੋਰਾਇਆ ਦੀ ਪੁਸਤਕ, "ਦੁੱਲਾ ਭੱਟੀ: ਏ ਲੀਜੈਂਡਰੀ ਕੈਰੀਅਰ ਆਫ਼ ਪੰਜਾਬ" ਵਿੱਚ ਛਪੇ ਪ੍ਰੋਫੈਸਰ ਅਸਦ ਸਲੀਮ ਸ਼ੇਖ, ਵਾਈਸ ਪ੍ਰਿੰਸੀਪਲ, ਸਰਕਾਰੀ ਕਾਲਜ, ਪਿੰਡੀ ਭੱਟੀਆਂ, ਜ਼ਿਲ੍ਹਾ ਹਾਫਜ਼ਾਬਾਦ, ਪੰਜਾਬ, ਪਾਕਿਸਤਾਨ ਦੇ ਲੇਖ ਅਨੁਸਾਰ 'ਦੁੱਲਾ ਭੱਟੀ' ਨੂੰ ਸੰਨ 1589 ਵਿੱਚ ਲਾਹੌਰ ਦੇ ਨੌਲੱਖਾ ਬਾਜ਼ਾਰ ਵਿੱਚ ਫਾਂਸੀ 'ਤੇ ਲਟਕਾਇਆ ਗਿਆ। ਮਸ਼ਹੂਰ ਸੂਫ਼ੀ ਕਵੀ ਸ਼ਾਹ ਹੁਸੈਨ ਵੀ ਉਸ ਸਮੇਂ ਦਰਸ਼ਕਾਂ ਵਿਚ ਸੀ। ਦਰੁਸਤੀ ਕਰਕੇ 1599 ਦੀ ਥਾਂ 1589 ਕਰ ਲਵੋ ਜੀ। ਦੁੱਲਾ ਭੱਟੀ ਸਟੇਟ ਤੋਂ ਨਾਬਰ ਹੋ ਕੇ ਬਾਹੂ ਬਲ ਨਾਲ ਚਣੌਤੀ ਦੇ ਰਿਹਾ ਸੀ। ਸ਼ਾਹ ਹੁਸੈਨ ਆਪਣੇ ਕਾਵਿ ਰਾਹੀਂ ਵਿਚਾਰਧਾਰਕ ਲੜਾਈ ਲੜ ਰਿਹਾ ਸੀ। ਸ਼ਾਹ ਹੁਸੈਨ ਅਤੇ ਦੁੱਲਾ ਭੱਟੀ ਵਿੱਚ ਆਪਸੀ ਪਿਆਰ ਅਤੇ ਦੋਸਤੀ ਸੀ। **-ਇੱਕ ਪਾਠਕ**

ਮੁੱਖ ਪੰਨਾ ਪ੍ਰਭਾਵਸ਼ਾਲੀ ਨਹੀਂ ਲੱਗਿਆ। ਸੰਪਾਦਕੀ ਅਤੇ ਹੇਮ ਰਾਜ ਸਟੈਨੋ ਜੀ ਦਾ ਲੇਖ "ਮਈ ਦਿਵਸ 'ਤੇ" ਬਾਕੀ ਮੈਟਰ ਦੇ ਮੁਕਾਬਲੇ ਬਹੁਤ ਵਧੀਆ ਤੇ ਪ੍ਰਭਾਵਸ਼ਾਲੀ ਸੀ। ਮੈਗਜ਼ੀਨ ਵਿੱਚ ਤਿੰਨ ਵਿਗਿਆਨੀਆਂ ਬਾਰੇ ਜਾਣਕਾਰੀ ਦੇਣ ਦੀ ਥਾਂ ਸਿਰਫ਼ ਇੱਕ ਵਿਗਿਆਨੀ ਬਾਰੇ ਜਾਣਕਾਰੀ ਦੇਣੀ ਕਾਫ਼ੀ ਸੀ। ਲਿਖਤਾਂ ਦੇ ਸਿਰਲੇਖ ਖਿੱਚ ਭਰਪੂਰ ਹੋਣੇ ਚਾਹੀਦੇ ਹਨ। ਜਿਵੇਂ ਕਿ : "ਨੀਲਮ ਦਾ ਨਿਹੋਰਾ" ਦੀ ਥਾਂ ਨੀਲਮ ਦਾ ਦੁੱਖ, "ਭੈਂਸਲੀ ਦੀਆਂ ਘਟਨਾਵਾਂ ਦਾ ਰਹੱਸ" ਦੀ ਥਾਂ "ਰਹੱਸਮਈ ਘਟਨਾਵਾਂ" ਤੇ "ਯੂ.ਕਲਾਨਾਥਨ ਜੀ ਨਹੀਂ ਰਹੇ" ਦੀ ਥਾਂ "ਤਰਕਸ਼ੀਲ ਲਹਿਰ ਦੇ ਪ੍ਰਮੁੱਖ ਆਗੂ ਨਹੀਂ ਰਹੇ", ਆਦਿ। ਮੁੱਖ ਪੰਨੇ 'ਤੇ ਅੰਤਰ ਝਾਤ ਦੇ ਸਿਰਲੇਖ ਬੁੱਧੀਜੀਵੀਆਂ ਨੂੰ ਤਾਂ ਭਾਵੇਂ ਹਾਜ਼ਮ ਹੁੰਦੇ ਹੋਣ ਲੇਕਿਨ ਆਮ ਜਨਤਾ ਦੇ ਹਾਣ ਦੇ ਨਹੀਂ ਹਨ। ਮੁੱਖ ਬੰਨੇ ਦਾ ਡਿਜ਼ਾਇਨ ਵੀ ਸਾਲ ਛੇ ਮਹੀਨਿਆਂ ਮਗਰੋਂ ਤਬਦੀਲ ਕਰ ਦੇਣਾ ਚਾਹੀਦਾ ਹੈ। ਸੂਬਾਈ ਸਾਲਾਨਾ ਇਕੱਤਰਤਾ ਦੀ ਰਿਪੋਰਟ ਬੇਲੋੜੇ ਵਿਸਥਾਰ ਵਿੱਚ ਪੈ ਗਈ। ਕਈ ਪੇਸ਼ਕਦਮੀਆਂ ਵੀ ਬੇਲੋੜੇ ਵਿਸਥਾਰ ਵਿੱਚ ਚਲੀਆਂ ਗਈਆਂ ਜਿਨ੍ਹਾਂ ਵਿੱਚ ਵਿਅਕਤੀਆਂ ਦੇ ਨਾਂ ਦੀਆਂ ਕਤਾਰਾਂ ਲੱਗੀਆਂ ਨਜ਼ਰ ਆਈਆਂ। ਵਿਦਿਆਰਥੀਆਂ ਦੇ ਮਨ 'ਤੇ ਸਾਲਾਨਾ ਪੇਪਰਾਂ ਦੇ ਮਾਨਸਿਕ ਦਬਾਅ ਦੇ ਕਾਰਨ ਤੇ ਇਲਾਜ, ਘਰੇਲੂ ਸੁਆਣੀਆਂ ਲਈ ਜੀਵਨ ਜਾਚ, ਨੌਜਵਾਨਾਂ ਦੀਆਂ ਮਾਨਸਿਕ ਉਲਝਣਾਂ, ਬੱਚੇ ਤੰਗ ਨਹੀਂ ਕਰਦੇ, ਸ਼ੂਗਰ ਰੋਗ, ਬਲੱਡ ਪ੍ਰੈਸ਼ਰ, ਹਾਰਟ ਅਟੈਕ, ਗਠੀਆ ਵਗੈਰਾ ਬਿਮਾਰੀਆਂ ਬਾਰੇ ਵੀ ਸਮੇਂ-ਸਮੇਂ ਸਿਰ "ਤਰਕਸ਼ੀਲ" ਮੈਗਜ਼ੀਨ ਵਿੱਚ ਦਿੰਦੇ ਰਹਿਣਾ ਚਾਹੀਦਾ ਹੈ ਤਾਂ ਕਿ ਇਹ ਮੈਗਜ਼ੀਨ ਆਮ ਲੋਕਾਂ ਦਾ ਮੈਗਜ਼ੀਨ ਬਣ ਸਕੇ। ਪੁਸਤਕ ਓਪਰੀ ਕਸਰ ਜਾਂ ਮੁਨਸ਼ੀ ਪ੍ਰੇਮ ਚੰਦ ਦੀਆਂ ਕਹਾਣੀਆਂ ਵਗੈਰਾ ਵਿੱਚੋਂ ਕੋਈ ਨਾ ਕੋਈ ਕਹਾਣੀ ਜਾਂ ਕਿਸੇ ਹੋਰ ਕਿਤਾਬ ਵਿੱਚੋਂ ਕੋਈ ਲੇਖ ਵਗੈਰਾ ਕਦੇ ਕਦੇ ਮੈਗਜ਼ੀਨ ਵਿੱਚ ਛਾਪ ਦੇਣਾ ਚਾਹੀਦਾ ਹੈ। ਬਹੁਤ ਅਰਸਾ ਪਹਿਲਾਂ ਕਿਸੇ ਬੁੱਕ ਸਟਾਲ 'ਤੇ ਪਏ ਇੱਕ ਰਸਾਲੇ ਦੇ ਹੈਡਿੰਗ "ਉੱਠੋ! ਭੁੱਖਾਂ ਦੇ ਸਤਾਇਓ,

ਗੂੜ੍ਹੀ ਨੀਂਦਰੋਂ" ਨੇ ਮੈਨੂੰ ਅਜਿਹਾ ਜਗਾਇਆ ਕਿ ਅੱਜ ਤੱਕ "ਨੀਂਦ ਨਹੀਂ ਆਈ"। ਕਹਿਣ ਦਾ ਭਾਵ ਮੈਗਜ਼ੀਨ ਦੂਰੋਂ ਹੀ ਪਾਠਕਾਂ ਨੂੰ ਬਦੋਬਦੀ ਆਪਣੇ ਕੋਲ ਬੁਲਾਉਣ ਦਾ ਹੁਨਰ ਰੱਖਦਾ ਹੋਵੇ। ਬਾਕੀ ਕਿਸੇ ਨੂੰ ਮਾਂਹ ਵਾਦੀ ਤੇ ਕਿਸੇ ਨੂੰ ਸਵਾਦੀ।

**-ਅਜੀਤ ਪ੍ਰਦੇਸੀ**

ਇੱਕ ਤਾਂ ਮੈਗਜ਼ੀਨ ਦੀ ਦਿੱਖ ਅਜਿਹੀ ਹੋਵੇ ਕਿ ਪਾਠਕ ਪਹਿਲੀ ਨਜ਼ਰੇ ਇਸ ਨੂੰ ਦੇਖ ਕੇ ਖਰੀਦਣ ਲਈ ਉਤਸ਼ਾਹਿਤ ਹੋ ਜਾਵੇ ਅਤੇ ਭਾਸ਼ਾ ਵੀ ਅਜਿਹੇ ਸ਼ਬਦ ਵਰਤੇ ਜਾਣ ਕਿ ਪਾਠਕ ਦੇ ਮਨ ਨੂੰ ਟੁੰਬੇ। ਭਾਰੀ ਭਰਕਮ ਸ਼ਬਦਾਵਲੀ ਦਾ ਇਸਤੇਮਾਲ ਨਾ ਕੀਤਾ ਜਾਵੇ । ਆਮ ਲੋਕਾਂ ਦੀ ਭਾਸ਼ਾ ਵਿੱਚ ਸੁਸਾਇਟੀ ਦੀ ਸਮਝ ਪਾਠਕਾਂ ਤੱਕ ਪੁੱਜਦੀ ਕੀਤੀ ਜਾਵੇ ਤਾਂ ਹੀ ਪਾਠਕਾਂ ਦੀ ਗਿਣਤੀ ਵਧ ਸਕਦੀ ਹੈ। ਅਸੀਂ ਆਸਤਿਕ ਨਹੀਂ, ਪਰ ਬਹੁਤ ਵੱਡੀ ਗਿਣਤੀ ਆਸਤਿਕਾਂ ਦੀ ਹੈ ਉਨ੍ਹਾਂ ਦੀ ਸੋਚ ਨੂੰ ਮੁੱਖ ਰੱਖ ਕੇ ਸਿਰਲੇਖ ਦਿੱਤੇ ਜਾਣ ਅਤੇ ਉਸ ਦੇ ਹੇਠਾਂ ਆਪਣੀ ਗੱਲ ਸੰਤੁਲਿਤ ਸ਼ਬਦਾਵਲੀ ਵਿੱਚ ਕੀਤੀ ਜਾਵੇ ਤਾਂ ਜੋ ਉਹ ਵੀ ਹੌਲੀ ਹੌਲੀ ਤਰਕਸ਼ੀਲਤਾ ਨੂੰ ਅਪਣਾਉਣ। ਸੁਸਾਇਟੀ ਦੁਆਰਾ ਆਮ ਲੋਕਾਂ ਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਦੀਆਂ ਕਾਰਵਾਈਆਂ ਅਤੇ ਕੋਸ਼ਿਸ਼ਾਂ ਦੱਸੀਆਂ ਜਾਣ। **ਪਵਨ ਚੱਕ - ਕਰਮਾਂ (ਰੋਪੜ)**

ਜਦੋਂ ਮੈਂ ਬਾਰ੍ਹਵੀਂ ਜਮਾਤ ਵਿੱਚ ਪੜ੍ਹਦਾ ਸੀ ਉਦੋਂ "ਤਰਕਸ਼ੀਲ" ਮੈਗਜ਼ੀਨ ਵਿੱਚ ਛਪੀਆਂ ਘਟਨਾਵਾਂ ਜਿਵੇਂ ਪੱਥਰ ਵੱਜਣੋਂ ਕਿਵੇਂ ਹਟੇ, ਅੱਗ ਲੱਗਣੀ ਕਿਵੇਂ ਬੰਦ ਹੋਈ, ਖ਼ੂਨ ਦੇ ਛਿੱਟੇ ਪੈਣੇ ਕਿਵੇਂ ਹਟੇ, ਮੇਰੇ ਲਈ ਬਹੁਤ ਦਿਲਚਸਪੀ ਦਾ ਵਿਸ਼ਾ ਹੁੰਦੇ ਸਨ। ਇਹ ਪੜ੍ਹਦਿਆਂ ਹੀ "ਤਰਕਸ਼ੀਲ" ਮੈਗਜ਼ੀਨ ਪੜ੍ਹਨ ਦੀ ਚੇਟਕ ਲੱਗ ਗਈ। ਮੈਗਜ਼ੀਨ ਪੜ੍ਹਨ ਨਾਲ ਬਹੁਤ ਸਾਰੇ ਫਾਲਤੂ ਦੇ ਕਰਮਕਾਡਾਂ ਤੋਂ ਬਚਣ ਲੱਗੇ। "ਤਰਕਸ਼ੀਲ" ਮੈਗਜ਼ੀਨ ਨੇ ਮੇਰੀ ਸੋਚ ਵਿੱਚ ਜਿਹੜੀ ਤਬਦੀਲੀ ਕੀਤੀ ਹੈ ਉਸ ਨਾਲ ਮੈਂ ਜ਼ਿੰਦਗੀ ਵਧੀਆ ਢੰਗ ਨਾਲ ਜਿਉਣ ਦੇ ਸਮਰੱਥ ਹੋਇਆ ਹਾਂ। ਤਰਕਸ਼ੀਲ ਆਗੂਆਂ ਦਾ ਧੰਨਵਾਦ ਜਿਹੜੇ ਲੋਕਾਂ ਨੂੰ ਜਾਗਰੂਕ ਕਰਨ ਲਈ ਹਮੇਸ਼ਾ ਤਿਆਰ ਰਹਿੰਦੇ ਹਨ। **ਮਾ. ਕੰਵਲਜੀਤ ਸਮੀਰੋਵਾਲ (ਰੋਪੜ)**

ਮੈਗਜ਼ੀਨ ਵਿੱਚ ਲੇਖ ਬਹੁਤ ਜ਼ਿਆਦਾ ਉੱਚੇ ਦਰਜੇ ਦੇ ਹੁੰਦੇ ਹਨ ਅਤੇ ਅਤੇ ਨਵੇਂ ਪਾਠਕਾਂ ਦੀ ਸਮਝ ਵਿੱਚ ਨਹੀਂ ਆਉਂਦੇ। ਮੈਗਜ਼ੀਨ ਵਿੱਚ ਵਰਤੇ ਜਾਂਦੇ ਸ਼ਬਦ ਨਾਰਮਲ ਭਾਸ਼ਾ ਵਿੱਚ ਹੋਣੇ ਚਾਹੀਦੇ ਹਨ। ਵੱਡੇ ਲੇਖਾਂ ਦੇ ਨਾਲ ਮਿੰਨੀ ਕਹਾਣੀਆਂ ਵੀ ਹੋਣੀਆਂ ਚਾਹੀਦੀਆਂ ਹਨ। ਵਾਤਾਵਰਨ ਦੀ ਸੰਭਾਲ ਲਈ ਵੀ ਵੱਖਰਾ ਪੰਨਾ ਹੋਣਾ ਚਾਹੀਦਾ ਹੈ। ਪਿਛਲੇ ਸਮੇਂ ਦੌਰਾਨ ਸਦਾ ਲਈ ਅਲਵਿਦਾ ਕਹਿ ਗਏ ਸਾਥੀਆਂ ਦੀਆਂ ਲੜੀਵਾਰ ਫੋਟੋਆਂ ਮੈਗਜ਼ੀਨ ਵਿੱਚ ਲੱਗਣੀਆਂ ਚਾਹੀਦੀਆਂ ਹਨ। **- ਹਰਨੇਕ ਚੱਕ ਕਰਮਾਂ (ਰੋਪੜ)**

**ਸੰਪਾਦਕ ਵੱਲੋਂ (ਪ੍ਰਤੀਕਰਮਾਂ ਸੰਬੰਧੀ)**

ਮੈਗਜ਼ੀਨ ਦੇ ਵੱਖ-ਵੱਖ ਅੰਕਾਂ ਸਬੰਧੀ ਸਮੇਂ-ਸਮੇਂ ’ਤੇ ਆਪਣੇ ਵਿਚਾਰ ਭੇਜਣ ਵਾਲੇ ਸਾਥੀਆਂ ਦਾ ਬਹੁਤ-ਬਹੁਤ ਧੰਨਵਾਦ। ਜੋ ਵੀ ਵਿਚਾਰ ਪ੍ਰਤੀਕਰਮ ਦੇ ਰੂਪ ਵਿੱਚ ਸਾਨੂੰ ਪ੍ਰਾਪਤ ਹੁੰਦੇ ਹਨ, ਉਹਨਾਂ ’ਤੇ ਸੰਪਾਦਕੀ ਬੋਰਡ ਦੀ ਮੀਟਿੰਗ ਵਿੱਚ ਬਾਕਾਇਦਾ ਵਿਚਾਰ ਕੀਤਾ ਜਾਂਦਾ ਹੈ। ਇਹ ਮੈਗਜ਼ੀਨ ਜਥੇਬੰਦੀ ਦਾ ਬੁਲਾਰਾ ਹੈ ਅਤੇ ਬਾਕਾਇਦਾ ਤੌਰ ’ਤੇ ਇਸਨੂੰ ਚਲਾਉਣ ਸੰਬੰਧੀ ਸੂਬਾ ਕਮੇਟੀ ਦੀ ਇੱਕ ਨੀਤੀ ਹੈ ਜਿਸ ਦੀ ਦਿਸ਼ਾ ਵਿਚ ਸੰਪਾਦਕੀ ਵਿਭਾਗ ਕੰਮ ਕਰਦਾ ਹੈ। ਨੀਤੀ ਦੇ ਬਿੰਦੂ ਜਥੇਬੰਦੀ ਦੇ ਆਮ-ਇਜਲਾਸਾਂ ਵਿੱਚ ਡੈਲੀਗੇਟਾਂ ਦੀ ਸਰਵ-ਸੰਮਤੀ ਜਾਂ ਬਹੁ-ਸੰਮਤੀ ਨਾਲ ਤੈਅ ਕੀਤੇ ਜਾਂਦੇ ਹਨ। ਭੇਜੇ ਗਏ ਹਰ ਵਿਅਕਤੀਗਤ ਸੁਝਾਅ ਦਾ ਅਸੀਂ ਸਤਿਕਾਰ ਕਰਦੇ ਹਾਂ, ਪਰ ਲਾਗੂ ਉਸ ਨੂੰ ਹੀ ਕਰ ਸਕਦੇ ਹਾਂ ਜੋ ਮੈਗਜ਼ੀਨ ਚਲਾਉਣ ਲਈ ਤੈਅ ਨੀਤੀ ਦੀ ਦਿਸ਼ਾ ਵਿੱਚ ਉਚਿਤ ਹੈ। ਬਹੁਤ ਗੱਲਾਂ ’ਤੇ ਚਿੱਠੀਆਂ ਜਾਂ ਫੋਨਾਂ ਰਾਹੀਂ ਟਕਰਾਵੇਂ ਵਿਚਾਰ ਵੀ ਆਉਂਦੇ ਹਨ। ਕੋਈ ਸਾਥੀ ਉਸੇ ਟਾਈਟਲ/ਮੈਟਰ ਦੀ ਅਤਿ ਪ੍ਰਸ਼ੰਸਾ ਕਰ ਰਿਹਾ ਹੁੰਦਾ ਹੈ, ਅਤੇ ਕੋਈ ਸਾਥੀ ਆਖਦਾ ਹੈ ‘ਜਚਿਆ ਨਹੀਂ’। ਇਹ ਨਿੱਜੀ ਪਸੰਦਾਂ ’ਤੇ ਵੀ ਨਿਰਭਰ ਕਰਦਾ ਹੈ। ਸਾਡੀ ਕੋਸ਼ਿਸ਼ ਹੁੰਦੀ ਹੈ ਕਿ ਹਰ ਪ੍ਰਾਪਤ ਸੁਝਾਅ ਨੂੰ, ਜੇ ਉਹ ਮੈਗਜ਼ੀਨ ਦੀ ਬਿਹਤਰੀ ਵਿੱਚ ਉਸਾਰੂ ਰੋਲ ਅਦਾ ਕਰਦਾ ਹੈ, ਉਸ ’ਤੇ ਮੀਟਿੰਗ ਵਿੱਚ ਕੋਈ ਸਾਂਝਾ ਵਿਚਾਰ ਬਣਾ ਕੇ ਉਸ ਨੂੰ ਲਾਗੂ ਕੀਤਾ ਜਾਵੇ। ਉਪਰੋਕਤ ਸੁਝਾਵਾਂ ਦਾ ਸਤਿਕਾਰ ਕਰਦੇ ਹੋਏ ਅਸੀਂ ਦੱਸਣਾ ਚਾਹੁੰਦੇ ਹਾਂ-ਟਾਈਟਲ ਦਾ ਨੀਲਾ ਰੰਗ ਬੇਸ ਹੈ, ਫਰੰਟ ਪੰਨੇ ’ਤੇ ਮੈਗਜ਼ੀਨ ਦਾ ਨਾਮ, ਕਿਰਤ ਦੇ ਪ੍ਰਤੀਕ ਸੰਦ (ਦਾਤੀ, ਹਥੌੜਾ, ਕਹੀ, ਖੁਰਪਾ, ਬੱਠਲ, ਪਾਨਾ, ਚਾਬੀ), ਝੰਡਾ ਅਤੇ ਟਾਈਟਲ ਦਾ ਮੁੱਖ ਵਿਚਾਰ-ਇਹ ਸਾਰਾ ਕੁੱਝ ਲਾਲ ਰੰਗ ਵਿੱਚ ਹੀ ਹੈ। ਪਿਛਲੇ ਪੰਨੇ ’ਤੇ ਵੀ ਕਾਫੀ ਕੁੱਝ ਲਾਲ ਰੰਗ ਵਿੱਚ ਹੈ ਜਿਹੜਾ ਰੰਗ ਕਿਰਤੀ ਜਮਾਤ ਦਾ ਪ੍ਰਤੀਕ ਹੈ। ਟਾਈਟਲ ਦੀ ਮੁੱਖ ਫੋਟੋ ਵੀ ਮਈ ਦਿਵਸ ਨਾਲ ਸੰਬੰਧਤ ਹੈ। ਇਸ ਕਰਕੇ ਇਹ ਕਿਸੇ ਵੀ ਤਰ੍ਹਾਂ ‘ਅਫ਼ਸੋਸ’ ਵਾਲਾ ਮਸਲਾ ਨਹੀਂ ਬਣਦਾ। ਨੀਲਾ ਰੰਗ ਵੀ ਵੈਸੇ ਅੱਖਾਂ ਨੂੰ ਚੁਭਣ ਵਾਲੇ ਰੰਗਾਂ ਦੀ ਕਤਾਰ ਵਿੱਚ ਨਹੀਂ ਆਉਂਦਾ। ਇਹ ਮੈਗਜ਼ੀਨ ਮੁੱਖ ਤੌਰ ’ਤੇ ਵਿਗਿਆਨਕ ਸੋਚ ਦਾ ਮੈਗਜ਼ੀਨ ਹੈ। ਤਿੰਨ ਵਿਗਿਆਨੀਆਂ ਦੀਆਂ ਜੀਵਨੀਆਂ ਵੀ ਚੁਭਣੀਆਂ ਨਹੀਂ ਚਾਹੀਦੀਆਂ। ਫਿਰ ਵੀ ਅੱਗੇ ਤੋਂ ਖਿਆਲ ਰੱਖਿਆ ਜਾਵੇਗਾ ਕਿ ਅਜਿਹਾ ਨਾ ਹੋਵੇ। ਕੁਝ ਪੱਤਰਾਂ ਵਿੱਚ ਸਾਥੀਆਂ ਵੱਲੋਂ ਉਹਨਾਂ ਦੀ ਰਚਨਾ ਨਾ ਛਾਪੇ ਜਾਣ ਸੰਬੰਧੀ ਵੀ ਇਤਰਾਜ ਆਏ ਹਨ,

**... ਬਾਕੀ ਪੰਨਾ 50 ’ਤੇ**

ਪਹਿਲ ਕਦਮੀ :

# ਪਹਿਲਾ ਵਿਦਿਆਰਥੀ ਵਿਗਿਆਨਕ ਚੇਤਨਾ ਕੈਂਪ

ਤਰਕਸ਼ੀਲ ਸੁਸਾਇਟੀ ਪੰਜਾਬ ਦੇ ਇਤਿਹਾਸ ਵਿੱਚ ਇੱਕ ਮਾਣ ਮੱਤਾ ਪੰਨਾ ਹੋਰ ਜੁੜਿਆ ਜਦ ਤਰਕਸ਼ੀਲ ਭਵਨ ਵਿੱਚ ਪਹਿਲਾ ਤਿੰਨ ਰੋਜ਼ਾ ਵਿਦਿਆਰਥੀ ਵਿਗਿਆਨਕ ਚੇਤਨਾ ਕੈਂਪ ਲਗਾਇਆ ਗਿਆ। ਵਿਦਿਆਰਥੀ ਵਰਗ ਨੂੰ ਸੋਚਣ, ਸਮਝਣ ਤੇ ਪਰਖਣ ਦੀ ਸੁਚੱਜੀ ਆਦਤ ਪਾ ਕੇ ਉਨ੍ਹਾਂ ਦੇ ਮਨਾਂ ਵਿੱਚੋਂ ਅਗਿਆਨਤਾ ਤੇ ਅੰਧਵਿਸ਼ਵਾਸਾਂ ਦਾ ਹਨੇਰਾ ਦੂਰ ਕਰਨ ਲਈ 7, 8 ਤੇ 9 ਜੂਨ ਨੂੰ ਲਗਾਏ ਗਏ ਚੇਤਨਾ ਕੈਂਪ ਵਿੱਚ ਚੰਡੀਗੜ੍ਹ, ਫਾਜ਼ਿਲਕਾ, ਜਲੰਧਰ, ਬਰਨਾਲ਼ਾ,ਅੰਮ੍ਰਿਤਸਰ, ਬਠਿੰਡਾ ਤੇ ਸ਼ਹੀਦ ਭਗਤ ਸਿੰਘ ਨਗਰ ਜ਼ੋਨਾਂ ਦੇ 58 ਨੌਂਵੀਂ ਤੋਂ ਬਾਰ੍ਹਵੀਂ ਜਮਾਤ ਵਿੱਚ ਪੜ੍ਹਦੇ ਵਿਦਿਆਰਥੀਆਂ ਨੇ ਸ਼ਿਰਕਤ ਕੀਤੀ। ਕੈਂਪ ਦੇ ਤਿੰਨੇ ਦਿਨ ਵੱਖ ਵੱਖ ਸ਼ੈਸ਼ਨਾਂ ਵਿੱਚ ਚੇਤਨਾ, ਗਿਆਨ ਦੀ ਚਰਚਾ ਦਾ ਪ੍ਰਵਾਹ ਲਗਾਤਾਰ ਚਲਦਾ ਰਿਹਾ। ਕੈਂਪ ਵਿੱਚ ਸ਼ਾਮਲ ਹੋਏ ਵਿਦਿਆਰਥੀਆਂ ਨੂੰ ਜੀ ਆਇਆਂ ਨੂੰ ਆਖਦਿਆਂ ਸੁਸਾਇਟੀ ਦੇ ਸੂਬਾ ਜਥੇਬੰਦਕ ਮੁਖੀ ਰਾਜਿੰਦਰ ਭਦੌੜ ਨੇ ਆਖਿਆ ਕਿ ਸੋਚਣ, ਸਮਝਣ ਤੇ ਪਰਖਣ ਦੀ ਪਹੁੰਚ ਵਿਕਸਤ ਕਰਕੇ ਹੀ ਮੰਜ਼ਿਲ ’ਤੇ ਪਹੁੰਚਿਆ ਜਾ ਸਕਦਾ ਹੈ। ਇਸ ਅਮਲ ਦਾ ਵਿਦਿਆਰਥੀ ਜੀਵਨ ਵਿੱਚ ਬਹੁਤ ਮਹੱਤਵ ਹੈ। ਅੰਧਵਿਸ਼ਵਾਸਾਂ ਤੇ ਅਗਿਆਨਤਾ ਨੂੰ ਖਤਮ ਕਰਕੇ ਹੀ ਜ਼ਿੰਦਗੀ ਤੇ ਸਮਾਜ ਨੂੰ ਸੁਖਾਵੇਂ ਰੁਖ ਤੋਰਿਆ ਜਾ ਸਕਦਾ ਹੈ। ਪਹਿਲੇ ਸੈਸ਼ਨ ਵਿੱਚ ਚੰਗੇਰੀ ਜੀਵਨ ਜਾਚ ’ਤੇ ਚਰਚਾ ਕਰਦਿਆਂ ਅਧਿਐਨ ਕਰਨ, ਚੰਗਾ ਕਰਨ ਦੀ ਆਦਤ ਪਾਉਣ ਤੇ ਜ਼ਿੰਦਗੀ ਦਾ ਕੋਈ ਮਕਸਦ ਮਿਥ ਕੇ ਨਵੇਂ ਰਾਹ ਤਲਾਸ਼ਣ ਨੂੰ ਜਸਵੰਤ ਮੁਹਾਲੀ ਨੇ ਸਫ਼ਲਤਾ ਵੱਲ ਜਾਂਦਾ ਰਾਹ ਦੱਸਿਆ। ਨਾਮਵਰ ਤਰਕਸ਼ੀਲ ਚਿੰਤਕ ਤੇ ਲੇਖਕ ਰਾਜਪਾਲ ਸਿੰਘ ਨੇ ਜੀਵ ਵਿਕਾਸ ਦੀ ਪ੍ਰਕਿਰਿਆ ’ਤੇ ਚਰਚਾ ਕਰਦਿਆਂ ਪਹਿਲੇ ਮਨੁੱਖ ਦੇ ਹੋਂਦ ਵਿੱਚ ਆਉਣ ਦੀ ਕਹਾਣੀ ਨੂੰ ਭਾਵਪੂਰਤ ਤੇ ਸੌਖੇ ਢੰਗ ਨਾਲ ਸਮਝਾਇਆ ਜਿਸ ਨੇ ਵਿਦਿਆਰਥੀਆਂ ਦੇ ਮਨ ਮਸਤਕ ’ਤੇ ਚੇਤਨਾ ਦੀ ਨਵੀਂ ਇਬਾਰਤ ਲਿਖੀ।

ਕੈਂਪ ਵਿੱਚ ਪੁਸਤਕਾਂ ਪੜ੍ਹਨ ਬਾਰੇ ਸੇਵਾ ਮੁਕਤ ਡੀਨ ਭਾਸ਼ਾਵਾਂ (ਪੰਜਾਬੀ ਯੂਨੀਵਰਸਿਟੀ) ਡਾ. ਰਾਜਿੰਦਰ ਪਾਲ ਸਿੰਘ ਨੇ ਕੀ ਪੜ੍ਹੀਏ, ਕਿਵੇਂ, ਵਿਸ਼ੇ ’ਤੇ ਭਾਵਪੂਰਤ ਚਰਚਾ ਕਰਦਿਆਂ ਵਿਦਿਆਰਥੀਆਂ ਨੂੰ ਪੁਸਤਕਾਂ ਦਾ ਸੰਗ ਸਾਥ ਕਰਨ ਦੀ ਪ੍ਰੇਰਨਾ ਦਿੱਤੀ। ਉਨ੍ਹਾਂ ਨਾਲ ਪੁਸਤਕਾਂ ਪੜ੍ਹਨ ਨਾਲ ਮਿਲਦੀ ਸੁਹਜ, ਸਿਆਣਪ ਤੇ ਸਫਲਤਾ ਬਾਰੇ ਰੌਚਿਕ ਢੰਗ ਨਾਲ ਸਮਝਾਇਆ।

ਚਮਤਕਾਰਾਂ ਪਿੱਛੇ ਵਿਗਿਆਨ ਵਿਸ਼ੇ ’ਤੇ ਨੈਸ਼ਨਲ ਐਵਾਰਡੀ ਲੈਕਚਰਾਰ ਜਸਵਿੰਦਰ ਸਿੰਘ ਪਟਿਆਲਾ ਨੇ ਰੌਚਿਕ ਢੰਗ ਤਰੀਕੇ ਨਾਲ ਵਿਦਿਆਰਥੀਆਂ ਦੇ ਮਨਾਂ ਵਿਚਲੇ ਸਾਰੇ ਸ਼ੰਕੇ ਨਵਿਰਤ ਕੀਤੇ। ਉਨ੍ਹਾਂ ਆਖਿਆ ਕਿ ਮਨੁੱਖੀ ਜੀਵਨ ਦੀ ਕਾਇਆ ਕਲਪ ਕਰਨ ਦਾ ਸਿਹਰਾ ਵਿਗਿਆਨ ਨੂੰ ਜਾਂਦਾ ਹੈ। ਕੈਂਪ ਵਿੱਚ ਵਿਦਿਆਰਥੀਆਂ ਨੂੰ ਕਸਰਤ, ਸਿਹਤ, ਜੀਵਨ ਨਾਲ ਜੋੜਨ ਤੇ ਮਾਨਵਤਾ ਲਈ ਜਿਉਣ ਬਾਰੇ ਸੁਨੇਹਾ ਦੇਣ ਦਾ ਮਨੋਜ ਮਲਿਕ ਦਾ ਉੱਦਮ ਸਰਾਹੁਣਯੋਗ ਰਿਹਾ। ਉਨ੍ਹਾਂ ਸਵੇਰ ਸਾਰੇ ਵਿਦਿਆਰਥੀਆਂ ਨੂੰ ਕਸਰਤ ਕਰਵਾਉਣ ਦੇ ਨਾਲ ਨਾਲ ਦਿਲਚਸਪ ਖੇਡਾਂ ਤੇ ਅਮੁੱਲੇ ਵਿਚਾਰਾਂ ਨਾਲ ਪ੍ਰੇਰਿਤ ਕੀਤਾ।

ਕੈਂਪ ਵਿੱਚ ਰਾਜਿੰਦਰ ਭਦੌੜ ਨੇ ਮਾਨਸਿਕ ਰੋਗਾਂ, ਬ੍ਰੇਨ ਪੀਡੀਆ ਤੇ ਪ੍ਰਚਲਿਤ ਅੰਧਵਿਸ਼ਵਾਸਾਂ ਬਾਰੇ ਤਰਕਸ਼ੀਲ ਨਜ਼ਰੀਏ ਤੋਂ ਮੁਲਾਂਕਣ ਕਰਦਿਆਂ ਵਿਦਿਅਰਥੀਆਂ ਨੂੰ ਵਿਗਿਆਨਕ ਸੋਚ ਅਪਣਾਉਣ ਲਈ ਪ੍ਰੇਰਿਆ। ਚੇਤਨਾ ਕੈਂਪ ਵਿੱਚ ਰਾਮ ਕੁਮਾਰ ਪਟਿਆਲ਼ਾ ਨੇ ਜਾਦੂ ਕਲਾ ਦੇ ਭੇਦ ਸਮਝਾਉਣ ਲਈ ਆਪਣੀਆਂ ਦਿਲਚਸਪ ਪੇਸ਼ਕਾਰੀਆਂ ਨਾਲ ਦਰਸਾਇਆ ਕਿ ਵਾਪਰਨ ਵਾਲੀ ਹਰ ਘਟਨਾ ਪਿੱਛੇ ਕੋਈ ਨਾ ਕੋਈ ਵਿਗਿਆਨਕ ਕਾਰਣ ਹੁੰਦਾ ਹੈ। ਚਮਤਕਾਰਾਂ ਦੀ ਆਪਣੇ ਆਪ ਵਿੱਚ ਕੋਈ ਹੋਂਦ ਨਹੀਂ ਹੁੰਦੀ।

ਡਾ. ਗਗਨਦੀਪ ਸਿੰਘ ਐੱਮ.ਡੀ.ਨੇ ਨਸ਼ਿਆਂ ਦੇ ਜ਼ਿੰਦਗੀ ਅਤੇ ਸਮਾਜ ’ਤੇ ਪੈ ਰਹੇ ਬੁਰੇ ਪ੍ਰਭਾਵਾਂ ਬਾਰੇ ਭਾਵਪੂਰਤ ਵਿਚਾਰ ਰੱਖੇ। ਇਤਿਹਾਸ ਬਾਰੇ ਤੱਥਾਂ ਸਮੇਤ ਚਰਚਾ ਕਰਦਿਆਂ ਬਲਬੀਰ ਲੌਂਗੋਵਾਲ ਨੇ ਦੇਸ਼ ਭਗਤਾਂ ਦੀਆਂ ਕੁਰਬਾਨੀਆਂ ਤੇ ਸੁਪਨਿਆਂ, ਆਦਰਸ਼ਾਂ ਬਾਰੇ ਵਿਸਥਾਰ ਨਾਲ ਦੱਸਿਆ। ਸਾਈਬਰ ਕ੍ਰਾਈਮ ਬਾਰੇ ਮਨਦੀਪ ਸਿੰਘ ਮੱਲੀ ਵੱਲੋਂ ਵਿਦਿਆਰਥੀਆਂ ਨੂੰ ਦਿੱਤੀ ਗਈ ਜਾਣਕਾਰੀ ਲਾਹੇਵੰਦ ਰਹੀ। ਜੋਗਿੰਦਰ ਕੁੱਲੇਵਾਲ ਦੀ ਅਗਵਾਈ ਵਿੱਚ ਵਿਦਿਆਰਥੀਆਂ ਨੇ ਸਭਿਆਚਾਰਕ ਪ੍ਰੋਗਰਾਮ ਵਿੱਚ ਆਪੋ ਆਪਣੀਆਂ ਕਵਿਤਾਵਾਂ, ਗੀਤਾਂ ਨਾਲ ਆਪਣੀ ਕਲਾ ਦਾ ਪ੍ਰਗਟਾਵਾ ਕੀਤਾ।

ਕੈਂਪ ਦੌਰਾਨ ਪ੍ਰਿੰਸੀਪਲ ਹਰਿੰਦਰ ਕੌਰ ਮੁਹਾਲੀ ਤੇ ਸੁਰਜੀਤ ਟਿੱਬਾ ਦੀ ਅਗਵਾਈ **... ਬਾਕੀ ਪੰਨਾ 52 ’ਤੇ**

ਚੇਤਨਾ ਕੈਂਪ :

# ਵਿਦਿਆਰਥੀਆਂ ਦੀ ਨਜ਼ਰ ਵਿੱਚ

ਵਿਦਿਆਰਥੀਆਂ ਵਿੱਚ ਸਿਰਜਣਾਤਮਕ ਰੁਚੀਆਂ ਪੈਦਾ ਕਰਨ ਲਈ ਪਹਿਲੇ ਵਿਗਿਆਨਕ ਚੇਤਨਾ ਕੈਂਪ ਵਿੱਚ ਸ਼ਾਮਲ ਹੋਏ ਵਿਦਿਆਰਥੀਆਂ ਦੇ ਵਿਚਾਰਾਂ ਨੂੰ ਇਸ ਕਾਲਮ ਵਿੱਚ ਪ੍ਰਕਾਸ਼ਿਤ ਕਰਨ ਦੀ ਖੁਸ਼ੀ ਲੈ ਰਹੇ ਹਾਂ।...... ਅਦਾਰਾ

## ਵਧੀਆ ਅਨੁਭਵ

ਮੇਰਾ ਨਾਮ ਅਰੁਣ ਹਿਊਮਨਿਸਟ ਹੈ ਅਤੇ ਮੈਂ ਚੰਡੀਗੜ੍ਹ ਤੋਂ ਹਾਂ। ਮੈਨੂੰ 7, 8 ਅਤੇ 9 ਜੂਨ ਨੂੰ ਬਰਨਾਲਾ, ਪੰਜਾਬ ਵਿੱਚ ਆਯੋਜਿਤ ਤਿੰਨ ਰੋਜ਼ਾ ਵਿਗਿਆਨਕ ਚੇਤਨਾ ਕੈਂਪ ਵਿੱਚ ਸ਼ਾਮਲ ਹੋਣ ਦਾ ਮੌਕਾ ਮਿਲਿਆ। ਇਸ ਕੈਂਪ ਦਾ ਅਨੁਭਵ ਮੇਰੇ ਲਈ ਬਹੁਤ ਹੀ ਪ੍ਰੇਰਨਾ ਦਾਇਕ ਅਤੇ ਗਿਆਨ ਵਰਧਕ ਰਿਹਾ। ਕੈਂਪ ਵਿੱਚ ਕੁੱਲ 57 ਵਿਦਿਆਰਥੀ ਸ਼ਾਮਲ ਹੋਏ ਜੋ ਚੰਡੀਗੜ੍ਹ, ਸੰਗਰੂਰ, ਬਠਿੰਡਾ, ਫਰੀਦਕੋਟ, ਅਬੋਹਰ, ਪਟਿਆਲਾ ਆਦਿ ਵੱਖ-ਵੱਖ ਥਾਵਾਂ ਤੋਂ ਆਏ ਸਨ। ਇਸ ਕੈਂਪ ਵਿੱਚ ਵਿਦਿਆਰਥੀਆਂ ਵਿੱਚ ਵਿਗਿਆਨਕ ਸੋਚ ਪੈਦਾ ਕਰਨ ਲਈ ਅਨੇਕ ਗਤੀਵਿਧੀਆਂ ਕਰਵਾਈਆਂ ਗਈਆਂ। ਇਸ ਤੋਂ ਇਲਾਵਾ, ਨਸ਼ਾ-ਮੁਕਤੀ, ਸਾਈਬਰ ਅਪਰਾਧ, ਵਿਅਕਤੀਤਵ ਵਿਕਾਸ, ਖੇਡਾਂ ਅਤੇ ਸੱਭਿਆਚਾਰਕ ਪ੍ਰੋਗਰਾਮ ਵੀ ਆਯੋਜਿਤ ਕੀਤੇ ਗਏ। ਮੈਂ ਦਿਲੋਂ ਧੰਨਵਾਦ ਕਰਨਾ ਚਾਹੁੰਦਾ ਹਾਂ ਮਨੋਜ ਮਲਿਕ ਹਿਊਮਨਿਸਟ ਜੀ ਦਾ, ਜਿਨ੍ਹਾਂ ਨੇ ਸਾਨੂੰ ਇਸ ਕੈਂਪ ਵਿੱਚ ਸ਼ਾਮਲ ਹੋਣ ਦਾ ਮੌਕਾ ਦਿੱਤਾ। ਨਾਲ ਹੀ, ਤਰਕਸ਼ੀਲ ਸੁਸਾਇਟੀ ਪੰਜਾਬ ਦਾ ਵੀ ਬਹੁਤ-ਬਹੁਤ ਧੰਨਵਾਦ, ਜਿਨ੍ਹਾਂ ਨੇ ਇਸ ਕੈਂਪ ਦਾ ਆਯੋਜਨ ਕੀਤਾ। ਮੇਰਾ ਇਹ ਅਨੁਭਵ ਬਹੁਤ ਹੀ ਵਧੀਆ ਰਿਹਾ ਅਤੇ ਮੈਂ ਅੱਗੇ ਤੋਂ ਅਜਿਹੇ ਕਿਸੇ ਵੀ ਵਿਦਿਆਰਥੀ ਚੇਤਨਾ ਕੈਂਪ ਵਿੱਚ ਸ਼ਾਮਲ ਹੋਣ ਲਈ ਤੱਤਤਪਰ ਰਹਾਂਗਾ। ਮੇਰੀ ਤਰਕਸ਼ੀਲ ਸੁਸਾਇਟੀ ਨੂੰ ਬੇਨਤੀ ਹੈ ਕਿ ਉਹ ਭਵਿੱਖ ਵਿੱਚ ਅਜਿਹੇ ਕੈਂਪਾਂ ਦਾ ਆਯੋਜਨ ਕਰਦੇ ਰਹਿਣ।

**ਅਰੁਣ ਹਿਊਮਨਿਸਟ**
**ਕਲਾਸ** +2 (**ਕਾਮਰਸ**),
**ਸ.ਸ. ਸ.ਸ. ਸੈਕਟਰ** 13, **ਚੰਡੀਗੜ੍ਹ**

## ਪ੍ਰੇਰਨਾਦਾਇਕ ਮੌਕਾ

ਮੈਂ ਭਦੌੜ ਦਾ ਰਹਿਣ ਵਾਲਾ ਹਾਂ। ਮੈਂ ਬਹੁਤ ਖੁਸ਼ ਹਾਂ ਕਿ ਮੈਨੂੰ ਤਿੰਨ ਰੋਜ਼ਾ ਵਿਦਿਆਰਥੀ ਵਿਗਿਆਨਕ ਚੇਤਨਾ ਕੈਂਪ ਵਿੱਚ ਸ਼ਾਮਲ ਹੋਣ ਦਾ ਮੌਕਾ ਮਿਲਿਆ। ਇਸ ਕੈਂਪ ਦਾ ਤਜਰਬਾ ਬਹੁਤ ਪ੍ਰੇਰਨਾਦਾਇਕ ਤੇ ਜਾਗਰੂਕਤਾ ਭਰਿਆ ਸੀ। ਕੈਂਪ ਵਿੱਚ ਸ਼ਾਮਲ ਕੁੱਲ 57 ਵਿਦਿਆਰਥੀ ਪੰਜਾਬ ਦੇ ਵੱਖ ਵੱਖ ਜਿਲ੍ਹਿਆਂ ਤੋਂ ਆਏ ਸਨ। ਇਸ ਕੈਂਪ ਵਿੱਚ ਵਿਦਿਆਰਥੀਆਂ ਵਿੱਚ ਵਿਗਿਆਨਕ ਚੇਤਨਾ ਪੈਦਾ ਕਰਨ ਲਈ ਅਨੇਕਾਂ ਗਤੀਵਿਧੀਆਂ ਕਰਵਾਈਆਂ ਗਈਆਂ। ਇਸ ਤੋਂ ਇਲਾਵਾ ਸਾਨੂੰ ਨਸ਼ਾਖੋਰੀ, ਸਾਈਬਰ ਕ੍ਰਾਈਮ, ਸ਼ਖਸ਼ੀਅਤ ਵਿਕਾਸ ਬਾਰੇ ਭਾਵਪੂਰਤ ਜਾਣਕਾਰੀ ਹਾਸਲ ਹੋਈ। ਕੈਂਪ ਖੇਡਾਂ ਤੇ ਸੱਭਿਆਚਾਰਕ ਪ੍ਰੋਗਰਾਮ ਦਾ ਪ੍ਰਬੰਧ ਵੀ ਕੀਤਾ ਗਿਆ। ਮੈਂ ਕੈਂਪ ਵਿੱਚ ਵੱਖ ਵੱਖ ਵਿਸ਼ਿਆਂ 'ਤੇ ਵਿਦਵਤਾ ਭਰਪੂਰ ਲੈਕਚਰ ਦੇਣ ਵਾਲੇ ਬੁੱਧੀਮਾਨ ਬੁਲਾਰਿਆਂ ਦਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ। ਜਿੰਨ੍ਹਾਂ ਸਾਨੂੰ ਪ੍ਰੇਰਨਾਦਾਇਕ ਤੇ ਜ਼ਿੰਦਗੀ ਵਿੱਚ ਕੰਮ ਆਉਣ ਵਾਲ਼ੇ ਲੈਕਚਰ ਦਿੱਤੇ। ਮੈਂ ਕੈਂਪ ਵਿੱਚ ਸ਼ਾਮਲ ਸਾਰੇ ਵਿਦਿਆਰਥੀਆਂ ਤੇ ਚੰਡੀਗੜ੍ਹ ਤੋਂ ਆਏ ਹਿਊਮਨਿਸਟ ਗਰੁੱਪ ਦਾ ਵੀ ਧੰਨਵਾਦੀ ਹਾਂ, ਜਿੰਨ੍ਹਾਂ ਵਿੱਚ ਰਹਿ ਕੇ ਬਹੁਤ ਕੁਝ ਸਿੱਖਣ ਦਾ ਮੌਕਾ ਮਿਲਿਆ। ਇਹ ਮੌਕਾ ਪ੍ਰਦਾਨ ਕਰਨ ਲਈ ਮੈਂ ਤਰਕਸ਼ੀਲ ਸੁਸਾਇਟੀ ਪੰਜਾਬ ਦਾ ਵੀ ਧੰਨਵਾਦੀ ਹਾਂ। ਮੇਰਾ ਕੈਂਪ ਦਾ ਤਜਰਬਾ ਬਹੁਤ ਵਧੀਆ ਰਿਹਾ। ਮੈਂ ਭਵਿੱਖ ਵਿੱਚ ਹੋਣ ਵਾਲੇ ਅਜਿਹੇ ਵਿਗਿਆਨਕ ਚੇਤਨਾ ਕੈਂਪ ਵਿੱਚ ਸ਼ਾਮਲ ਹੋਣ ਲਈ ਉਤਸੁਕ ਰਹਾਂਗਾ। ਉਮੀਦ ਕਰਦਾ ਹਾਂ ਕਿ ਤਰਕਸ਼ੀਲ ਸੁਸਾਇਟੀ ਆਉਣ ਵਾਲੇ ਸਮੇਂ ਵਿੱਚ ਅਜਿਹੇ ਕੈਂਪਾਂ ਦਾ ਪ੍ਰਬੰਧ ਕਰਦੀ ਰਹੇਗੀ।

**ਵਿਵੇਕ ਬਾਂਸਲ**
**ਕਲਾਸ**+2 (**ਕਾਮਰਸ**),
**ਗੋਬਿੰਦ ਇੰਟਰਨੈਸ਼ਨਲ ਪਬਲਿਕ ਸਕੂਲ ਭਦੌੜ**

**ਪੰਨਾ 48 ਦਾ ਬਾਕੀ** ਉਹ ਭਾਵੇਂ ਪ੍ਰਕਾਸ਼ਿਤ ਨਹੀਂ ਕੀਤੇ, ਪਰ ਉਸ ਸੰਬੰਧੀ ਦੱਸਣਾ ਚਾਹੁੰਦਾ ਹਾਂ ਕਿ ਮੈਗਜ਼ੀਨ ਵਿੱਚ ਰਚਨਾ ਨੂੰ ਥਾਂ ਸੰਪਾਦਕੀ ਬੋਰਡ ਦੀ ਮੀਟਿੰਗ ਵਿੱਚ ਵਿਚਾਰ ਕੇ ਹੀ ਦਿੱਤਾ ਜਾਂਦਾ ਹੈ। **- ਬਲਬੀਰ ਲੌਂਗੋਵਾਲ**

**"ਤਰਕਸ਼ੀਲ" ਪੜ੍ਹੋ, "ਤਰਕਸ਼ੀਲ" ਬਣੋ।**

# ਵਿਛੜਿਆਂ ਦੀ ਯਾਦ ਵਿੱਚ ਸਮਾਗਮ

### ਸਿਦਕ ਬੀਰ ਦਾ ਦੁਖਦਾਈ ਵਿਛੋੜਾ

5 ਮਈ ਨੂੰ ਮਾਸਟਰ ਅਜਾਇਬ ਜਲਾਲਆਣਾ ਦੇ ਪਰਿਵਾਰ ਨਾਲ ਬਹੁਤ ਹੀ ਦੁਖਦਾਈ ਘਟਨਾ ਵਾਪਰੀ ਜਦ ਇੱਕ ਡਾਕਟਰ ਦੀ ਅਣਗਹਿਲੀ ਕਾਰਨ ਸਾਢੇ ਤਿੰਨ ਸਾਲ ਦਾ ਬਹੁਤ ਹੀ ਪਿਆਰਾ ਬੱਚਾ ਸਿਦਕ ਬੀਰ ਸਿੰਘ ਮੌਤ ਦਾ ਸ਼ਿਕਾਰ ਹੋ ਗਿਆ ਅਤੇ ਪਰਿਵਾਰ ਨੂੰ ਡੂੰਘੇ ਦੁੱਖ ਵਿੱਚ ਸੁੱਟ ਗਿਆ। ਇਹ ਹੋਣਹਾਰ ਬੱਚਾ ਸਾਹ ਪ੍ਰਣਾਲੀ ਦੀ ਮਾਮੂਲੀ ਤਕਲੀਫ਼ ਦਾ ਸ਼ਿਕਾਰ ਸੀ ਜਿਸ ਕਰਕੇ ਇਸਨੂੰ ਬਾਘਾਪੁਰਾਣਾ ਦੇ ਇੱਕ ਡਾਕਟਰ ਕੋਲ ਲਿਜਾਇਆ ਗਿਆ। ਤਕਲੀਫ਼ ਮਾਮੂਲੀ ਹੋਣ ਦੇ ਬਾਵਜੂਦ ਉਸ ਡਾਕਟਰ ਵੱਲੋਂ ਬਗੈਰ ਕੋਈ ਇਹਤਿਹਾਤ ਵਰਤੇ ਬੱਚੇ ਦੀ ਨਾੜ ਵਿੱਚ ਟੀਕਾ ਲਗਾ ਦਿੱਤਾ ਗਿਆ। ਇਹ ਟੀਕਾ ਲਗਦੇ ਸਾਰ ਹੀ ਬੱਚੇ ਦਾ ਜੀਵਨ ਖਤਮ ਹੋ ਗਿਆ। ਜ਼ਿਕਰਯੋਗ ਹੈ ਕਿ ਇਹ ਬੱਚਾ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸਰਗਰਮ ਆਗੂ ਮਾ. ਅਜਾਇਬ ਜਲਾਲਆਣਾ ਦਾ ਪੋਤਰਾ ਅਤੇ ਇਨਕਲਾਬੀ ਲਹਿਰ ਦੇ ਨੌਜਵਾਨ ਕਾਰਕੁੰਨ ਪਾਵੇਲ ਦਾ ਬੇਟਾ ਸੀ।



10 ਮਈ ਨੂੰ ਬੱਚੇ ਦੀ ਯਾਦ ਵਿੱਚ ਇੱਕ ਸ਼ੋਕ ਸਮਾਗਮ ਕੀਤਾ ਗਿਆ ਜਿਸ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾ ਕਮੇਟੀ ਮੈਂਬਰ ਰਾਜਪਾਲ ਸਿੰਘ ਅਤੇ ਸੁਸਾਇਟੀ ਦੇ ਸੀਨੀਅਰ ਆਗੂ ਭੂਰਾ ਸਿੰਘ ਨੇ ਇਸ ਦੁਖਾਂਤ ਦੇ ਕਾਰਨਾਂ ਬਾਰੇ ਅਤੇ ਜ਼ਿੰਦਗੀ ਮੌਤ ਦੇ ਸਵਾਲ ਬਾਰੇ ਤਰਕਸ਼ੀਲ ਨਜ਼ਰੀਏ ਤੋਂ ਵਿਚਾਰ ਸਾਂਝੇ ਕੀਤੇ। ਮਾਸਟਰ ਸ਼ਮਸ਼ੇਰ ਚੋਰਮਾਰ ਨੇ ਸਟੇਜ ਦੀ ਕਾਰਵਾਈ ਚਲਾਈ। ਇਸ ਮੌਕੇ ਪਰਿਵਾਰ ਵੱਲੋਂ ਸਿਦਕ ਬੀਰ ਦੀ ਯਾਦ ਵਿੱਚ ਪ੍ਰਾਇਮਰੀ ਸਕੂਲ ਦੇ ਬੱਚਿਆਂ ਲਈ ਵਜ਼ੀਫਾ ਸ਼ੁਰੂ ਕਰਨ ਲਈ 50,000 ਰੁਪਏ ਦਾ ਫੰਡ ਸਥਾਪਿਤ ਕੀਤਾ ਗਿਆ। **- ਰਾਜਪਾਲ ਸਿੰਘ**

### ਮਾਤਾ ਬਸੰਤ ਕੌਰ ਯਾਦਗਾਰੀ ਸ਼ੋਕ ਸਮਾਗਮ

ਤਰਕਸ਼ੀਲ ਸੁਸਾਇਟੀ ਹਰਿਆਣਾ ਨਾਲ ਨੇੜਿਓਂ ਜੁੜੇ ਸਾਥੀ ਭਗਵੰਤ ਸਿੰਘ (ਸੇਵਾ ਮੁਕਤ ਬੈਂਕ ਮੈਨੇਜਰ) ਦੇ ਮਾਤਾ ਬਸੰਤ ਕੌਰ ਜੀ ਦਾ ਜੀਵਨ ਪੰਧ ਮੁੱਕਣ 'ਤੇ ਉਨ੍ਹਾਂ ਦੀ ਯਾਦ ਵਿੱਚ ਸਾਰੀਆਂ ਧਾਰਮਿਕ ਰਹੁ ਰੀਤਾਂ ਨੂੰ ਤਿਆਗਦੇ ਹੋਏ ਸ਼ੋਕ ਤੇ ਸਤਿਕਾਰ ਸਭਾ 2 ਜੂਨ 2024 ਨੂੰ ਫ਼ਤਿਹਾਬਾਦ (ਹਰਿਆਣਾ) ਵਿਖੇ ਕੀਤੀ ਗਈ ਜਿਸ ਵਿਚ ਲੀਕ ਤੋਂ ਹਟ ਕੇ ਸ਼ੋਕ ਸਮਾਗਮ ਕੀਤਾ ਗਿਆ। ਕਿਸੇ ਤਰ੍ਹਾਂ ਦਾ ਕੋਈ ਧਾਰਮਿਕ ਪਾਠ, ਭੋਗ, ਕੀਰਤਨ ਜਾਂ ਅੰਤਿਮ ਅਰਦਾਸ ਆਦਿ ਦੀ ਕੋਈ ਰਸਮ ਅਦਾ ਨਹੀਂ ਕੀਤੀ ਗਈ। ਸ਼ੋਕ ਸਮਾਗਮ 'ਤੇ ਪਹੁੰਚੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਜਥੇਬੰਦਕ ਮੁਖੀ ਰਜਿੰਦਰ ਭਦੌੜ ਨੇ ਮਾਂ ਦੇ ਯੋਗਦਾਨ ਬਾਰੇ ਬੋਲਦਿਆਂ ਸਮਾਜ ਵਿੱਚ ਪਾਏ ਜਾਂਦੇ ਵਹਿਮਾਂ ਭਰਮਾਂ, ਅੰਧਵਿਸ਼ਵਾਸਾਂ, ਜੀਵਨ ਮੌਤ, ਸਵਰਗ ਨਰਕ ਆਦਿ ਬਾਰੇ ਵਿਸਥਾਰ ਨਾਲ ਚਾਨਣਾ ਪਾਇਆ। ਮਾਤਾ ਜੀ ਦੀ ਯਾਦ ਵਿੱਚ ਕਿਸੇ ਧਾਰਮਿਕ ਸੰਸਥਾ ਨੂੰ ਕੋਈ ਦਾਨ ਦਕਸ਼ਣਾ ਦੇਣ ਦੀ ਬਜਾਏ ਤਰਕਸ਼ੀਲ ਸੁਸਾਇਟੀ ਨੂੰ ਆਰਥਿਕ ਸਹਾਇਤਾ ਦਿੱਤੀ ਗਈ। ਮ੍ਰਿਤੂ ਭੋਜ ਦੀ ਥਾਂ ਕੇਵਲ ਬਾਹਰੋਂ ਆਏ ਰਿਸ਼ਤੇਦਾਰਾਂ, ਮਿੱਤਰਾਂ ਲਈ ਖਾਣੇ ਦਾ ਸਾਦਾ ਪ੍ਰਬੰਧ ਕੀਤਾ ਗਿਆ। ਮਿੱਠਾ, ਕੜਾਹ ਆਦਿ ਕਰਕੇ 'ਵੱਡਾ ਕਰਨ' ਦੀ ਰਸਮ ਨੂੰ ਛੱਡਿਆ ਗਿਆ। ਇਸ ਖੇਤਰ ਵਿੱਚ ਮੌਤ ਉਪਰੰਤ ਧਾਰਮਿਕ ਰਹੁ ਰੀਤਾਂ ਨੂੰ ਤਿਲਾਂਜਲੀ ਦੇ ਕੇ ਤਰਕਸ਼ੀਲ ਵਿਚਾਰਾਂ ਦੀ ਜਾਗ ਲਾਉਣ ਵਾਲੇ ਇਸ ਨਿਵੇਕਲੇ ਸ਼ੋਕ ਤੇ ਸ਼ਰਧਾਂਜਲੀ ਸਮਾਗਮ ਵਿੱਚ ਸ਼ਾਮਲ ਲੋਕਾਂ ਨੂੰ ਜਿਉਣ ਮਰਨ ਦੀ ਸਾਰਥਿਕਤਾ ਦਾ ਸੁਨੇਹਾ ਦਿੱਤਾ ਗਿਆ।



**-ਅਜਾਇਬ ਜਲਾਲਆਣਾ**

### ਮੈਡੀਕਲ ਖੋਜ ਕਾਰਜਾਂ ਲਈ ਬਾਪੂ ਜਗਰੂਪ ਸਿੰਘ ਜੀ ਦੀ ਮ੍ਰਿਤਕ ਦੇਹ ਪ੍ਰਦਾਨ ਕੀਤੀ :

### ਪਿੰਡ ਬੀਰ ਖੁਰਦ 'ਚ ਹੋਇਆ ਪਹਿਲਾ ਮ੍ਰਿਤਕ ਸਰੀਰ ਪ੍ਰਦਾਨ

ਭੀਖੀ ਨੇੜਲੇ ਪਿੰਡ ਬੀਰ ਖੁਰਦ ਵਿਖੇ ਮਰਨ ਉਪਰੰਤ ਮ੍ਰਿਤਕ ਦੇਹ ਨੂੰ ਮੈਡੀਕਲ ਖੋਜ ਕਾਰਜਾਂ ਲਈ ਆਦੇਸ਼ ਮੈਡੀਕਲ ਕਾਲਜ ਬਠਿੰਡਾ ਨੂੰ ਪ੍ਰਦਾਨ ਕੀਤਾ ਗਿਆ। ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸਰਗਰਮ ਮੈਂਬਰ ਸੁਖਵਿੰਦਰ ਸਿੰਘ ਬੀਰ ਅਤੇ ਸੁਖਪਾਲ ਸਿੰਘ ਬੀਰ ਦੇ ਪਿਤਾ ਜਗਰੂਪ ਸਿਘ ਜੀ ਦੀ ਮੌਤ ਹੋ ਗਈ ਸੀ। ਪਰਿਵਾਰ ਤਰਕਸ਼ੀਲ ਤੇ ਵਿਗਿਆਨਕ ਸੋਚ ਦਾ ਧਾਰਨੀ ਹੋਣ ਕਰਕੇ ਉਨ੍ਹਾਂ ਨੇ ਬਾਪੂ ਜਗਰੂਪ ਸਿੰਘ ਜੀ ਦੀ ਮ੍ਰਿਤਕ ਦੇਹ ਨੂੰ ਖੋਜ ਕਾਰਜਾਂ ਲਈ ਮੈਡੀਕਲ ਕਾਲਜ ਨੂੰ ਪ੍ਰਦਾਨ ਕੀਤਾ। ਤਰਕਸ਼ੀਲ ਸੁਸਾਇਟੀ ਦੇ ਜ਼ੋਨ ਆਗੂ ਮਾਸਟਰ ਲੱਖਾ ਸਿੰਘ, ਮਾਸਟਰ ਹਰਬੰਸ ਸਿੰਘ, ਨਰਿੰਦਰ ਕੌਰ ਬੁਰਜ਼ ਹਮੀਰਾ, ਭੁਪਿੰਦਰ ਫ਼ੌਜੀ, ਬੂਟਾ ਸਿੰਘ ਬੀਰ ਨੇ ਕਿਹਾ ਪਿੰਡ ਬੀਰ ਖੁਰਦ ਵਿਖੇ ਜਗਰੂਪ



ਸਿੰਘ ਜੀ ਦਾ ਪਹਿਲਾ ਸਰੀਰ ਪ੍ਰਦਾਨ ਹੋ ਰਿਹਾ ਹੈ। ਇਸ ਤੋਂ ਪਹਿਲਾਂ ਕਦੇ ਵੀ ਇਸ ਪਿੰਡ ਵਿੱਚੋਂ ਕਿਸੇ ਦਾ ਮਰਨ ਉਪਰੰਤ ਸਰੀਰ ਮੈਡੀਕਲ ਖੋਜ ਕਾਰਜਾਂ ਲਈ ਪ੍ਰਦਾਨ ਨਹੀਂ ਕੀਤਾ ਗਿਆ। ਇਸ ਪਰਿਵਾਰ ਦੀ ਪਹਿਲ ਕਦਮੀ 'ਤੇ ਇਹ ਵਧਾਈ ਦੇ ਪਾਤਰ ਹਨ। ਮ੍ਰਿਤਕ ਸਰੀਰ ਪ੍ਰਾਪਤ ਕਰਨ ਉਪਰੰਤ ਡਾਕਟਰ ਹਿਮਾਸ਼ੂ ਨੇ ਪਰਿਵਾਰ ਦਾ ਧੰਨਵਾਦ ਕੀਤਾ ਤੇ ਆਪਣੇ ਵਿਚਾਰ ਸਾਂਝੇ ਕੀਤੇ। ਪਿੰਡ ਦੇ ਲੋਕਾਂ ਵੱਲੋਂ ਜਗਰੂਪ ਸਿੰਘ ਜੀ ਦੇ ਸਰੀਰ ਨੂੰ ਵਿਦਾਇਗੀ ਦਿੰਦਿਆਂ ਪਿੰਡ ਦੀ ਜੂਹ ਤੱਕ ਵਿਦਾ ਕੀਤਾ ਗਿਆ। ਇਸ ਮੌਕੇ ਹੋਰਨਾਂ ਤੋਂ ਇਲਾਵਾ ਪਿੰਡ ਦੇ ਸਰਪੰਚ ਸਰਵਨ ਸਿੰਘ, ਮੈਂਬਰ ਅਸ਼ੋਕ ਕੁਮਾਰ, ਗੁਰਜੰਟ ਸਿੰਘ, ਸੰਤਾ ਸਿੰਘ, ਸੁਰਜੀਤ ਕੌਰ, ਰਾਜਦੀਪ ਕੌਰ, ਗੁਰਪਿਆਰ ਕੌਰ, ਗੁਰਪਿਆਰ ਸਿੰਘ ਮਾਨ, ਸਤਿੰਦਰ ਪਾਲ ਮਾਲੀ, ਹਰਦੀਪ ਸਿੰਘ ਗਿੱਲ, ਹੇਮ ਰਾਜ, ਰਿੰਕੂ ਕੁਮਾਰ, ਜਸਵੀਰ ਮਾਨ, ਗੁਰਦਰਸ਼ਨ ਸਿੰਘ ਆਦਿ ਹਾਜ਼ਰ ਸਨ।

ਉਹਨਾਂ ਦੀ ਯਾਦ ਵਿੱਚ 5 ਮਈ ਨੂੰ ਕੀਤੇ ਗਏ ਸਤਿਕਾਰ ਸਮਾਗਮ ਨੂੰ ਤਰਕਸ਼ੀਲ ਆਗੂਆਂ ਜੁਝਾਰ ਲੌਂਗੋਵਾਲ, ਭੁਪਿੰਦਰ ਫੌਜੀ, ਅੰਮ੍ਰਿਤ ਰਿਸ਼ੀ, ਕ੍ਰਿਸ਼ਨ ਮਾਨਬੀਬੜੀਆਂ, ਨਰਿੰਦਰ ਕੌਰ ਬੁਰਜ ਹਮੀਰਾ, ਬੂਟਾ ਸਿੰਘ ਬੀਰ ਖੁਰਦ, ਕਿਸਾਨ ਆਗੂ ਦਿਲਬਾਗ ਸਿੰਘ ਕਲੀਪੁਰ (ਬੀ.ਕੇ.ਯੂ ਰਾਜੇਵਾਲ), ਗੁਰਦੀਪ ਸਿੰਘ ਆਦਿ ਨੇ ਸਬੋਧਨ ਕੀਤਾ। **-ਭੁਪਿੰਦਰ ਫੌਜੀ**

---

**ਪੰਨਾ 49 ਦਾ ਬਾਕੀ**

ਵਿੱਚ ਕੁਇਜ਼ ਮੁਕਾਬਲਾ ਕਰਵਾਇਆ ਗਿਆ। ਕੈਂਪ ਦੀ ਸਮਾਪਤੀ 'ਤੇ ਕੁਇਜ਼ ਮੁਕਾਬਲੇ ਦੇ ਜੇਤੂ ਵਿਦਿਆਰਥੀਆਂ ਤੇ ਕੈਂਪ ਵਿੱਚ ਸ਼ਾਮਲ ਹੋਏ ਸਾਰੇ ਵਿਦਿਅਰਥੀਆਂ ਨੂੰ ਮੈਡਲ ਤੇ ਸਰਟੀਫਿਕੇਟ ਦੇ ਕੇ ਸਨਮਾਨਿਤ ਕੀਤਾ ਗਿਆ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਗੁਰਪ੍ਰੀਤ ਸ਼ਹਿਣਾ ਤੇ ਸੁਰਜੀਤ ਟਿੱਬਾ ਨੇ ਨਿਭਾਈ ਜਦ ਕਿ ਰਾਜੇਸ਼ ਅਕਲੀਆ, ਸੰਦੀਪ ਧਾਰੀਵਾਲ ਭੋਜਾ, ਅਜੀਤ ਪ੍ਰਦੇਸੀ, ਮਾਸਟਰ ਪਰਮਵੇਦ, ਕੁਲਦੀਪ ਨੈਣੇਵਾਲ, ਪ੍ਰਵੀਨ ਜੰਡਵਾਲਾ, ਕੁਲਜੀਤ ਡੰਗਰ ਖੇੜਾ, ਅਵਤਾਰ ਦੀਪ, ਕੇਵਲ ਜੀਦਾ, ਜਰਨੈਲ ਧੌਲਾ, ਬਿੰਦਰ ਧਨੌਲਾ ਤੇ ਗਿਆਨ ਸਿੰਘ ਬਠਿੰਡਾ ਆਦਿ ਆਗੂਆਂ ਨੇ ਵੀ ਚੇਤਨਾ ਕੈਂਪ ਦੀ ਸਫਲਤਾ ਲਈ ਆਪਣਾ ਰੋਲ ਨਿਭਾਇਆ।

ਚੇਤਨਾ ਕੈਂਪ ਵਿੱਚ ਵਿਦਿਆਰਥੀਆਂ ਦਾ ਉਤਸ਼ਾਹ, ਜਾਨਣ ਦੀ ਜਗਿਆਸਾ ਤੇ ਸਹਿਯੋਗ ਭਵਿੱਖ ਦੀ ਆਸ ਨਜ਼ਰ ਆਇਆ। ਕੈਂਪ ਵਿਦਿਆਰਥੀਆਂ ਨੂੰ ਚੇਤਨਾ ਦੇ ਚਾਨਣ ਨਾਲ ਭਵਿੱਖ ਰੁਸ਼ਨਾਉਣ ਦਾ ਸਬਕ ਦੇ ਗਿਆ।

**ਰਾਮ ਸਵਰਨ ਲੱਖੇਵਾਲੀ**

## ਗਰਮ ਹਵਾਵਾਂ

**-ਕੁਲਦੀਪ ਸਿਰਸਾ**

ਖ਼ੂਨ ਪੀਣੀਆਂ ਨਸਲਾਂ ਦੇ ਵਿੱਚ ਸਾਹਵਾਂ ਚੱਲੀਆਂ ਨੇ,
ਦੇਸ਼ ਮੇਰੇ ਵਿੱਚ ਫਿਰ ਤੋਂ ਗਰਮ ਹਵਾਵਾਂ ਚੱਲੀਆਂ ਨੇ।
ਸੱਥਾਂ ਹੋ ਗਈਆਂ ਸੁੰਨੀਆਂ, ਰੌਣਕ ਹੋ ਗਈ ਕਬਰਾਂ 'ਚ,
ਨੀਰੋ ਵੰਝੀਆਂ ਪਾਉਂਦਾ ਅੱਜ-ਕੱਲ੍ਹ ਦਿਸਦਾ ਖ਼ਬਰਾਂ 'ਚ,
ਖ਼ੁਸ਼ਬੂ ਵੰਡਦੇ ਫੁੱਲਾਂ ਉੱਤੇ ਬਲਾਵਾਂ ਚੱਲੀਆਂ ਨੇ.....
ਅੱਗਾਂ ਸੇਕਣ ਵਾਲਿਆਂ ਦੇ ਹੱਥਾਂ ਵਿੱਚ ਆਰੀ ਐ,
ਛਾਂਵਾਂ ਵੰਡਦੇ ਰੁੱਖਾਂ ਨੂੰ ਵੱਢਣ ਦੀ ਤਿਆਰੀ ਐ,
ਚਿੜੀਆਂ ਬਾਜਾਂ ਦੇ ਲਈ ਕਰਨ ਦੁਆਵਾਂ ਚੱਲੀਆਂ ਨੇ.....
ਚੋਗਾ ਮੰਗਦੇ ਬੋਟ ਵਿਚਾਰੇ ਪਏ ਕੁਰਲਾਉਂਦੇ ਨੇ,
ਦੇਖ ਢਲਦੀਆਂ ਸ਼ਾਮਾਂ ਉੱਲੂ ਜਸ਼ਨ ਮਨਾਉਂਦੇ ਨੇ,
ਕਾਵਾਂ ਨੇ ਵੀ ਲੋਥੜਿਆਂ 'ਤੇ ਦਾਵਾਂ ਚੱਲੀਆਂ ਨੇ .....

---

## ਤਲਾਕ ਕਿਵੇਂ ਹੋ ਗਿਆ ?

**- ਬੇਦੀ ਮੀਰਪੁਰੀ**

ਟੇਵਾ ਸੀ ਦਿਖਾਇਆ ਤੇ ਮਹੂਰਤ ਕਢਾਇਆ ਸੀ,
ਕੁੰਡਲੀ ਮਿਲਾਈ, ਹਰ ਗੁਣ ਵੀ ਮਿਲਾਇਆ ਸੀ,
ਫ਼ੇਰ ਸਾਡੇ ਨਾਲ਼ ਏਹ ਮਜ਼ਾਕ ਕਿਵੇਂ ਹੋ ਗਿਆ ?
ਦੱਸ ! ਸਾਡੇ ਬੇਟੇ ਦਾ ਤਲਾਕ ਕਿਵੇਂ ਹੋ ਗਿਆ ?
ਤੇਰੇ ਕਹਿਣ ਉੱਤੇ ਕਿੰਨੇ ਕੀਤੇ ਸੀ ਉਪਾਅ ਵੇ,
ਕੁੱਤੀ ਨਾਲ ਕੀਤਾ ਅਸੀਂ ਮੁੰਡੇ ਦਾ ਵਿਆਹ ਵੇ,
ਤੇਰਾ ਫ਼ਾਰਮੂਲਾ ਬਾਬਾ ਮਾਤ ਕਿਵੇਂ ਹੋ ਗਿਆ ?
ਦੱਸ ! ਸਾਡੇ ਬੱਚੇ ਦਾ ਤਲਾਕ ਕਿਵੇਂ ਹੋ ਗਿਆ ?
ਕਹਿੰਦਾ ਸੀ ਸਾਨੂੰ ਥੋੜੀ ਬੇਟੀ ਮੰਗਲੀਕ ਏ।
ਦੇ ਦਿਓ ਚੜ੍ਹਾਵਾ ਆਪੇ ਕਰਾਂਗਾ ਮੈਂ ਠੀਕ ਏ,
ਤੂੰ ਹੀ ਸੀ ਵਿਚੋਲਾ, ਏਹੋ ਸਾਕ ਕਿਵੇਂ ਹੋ ਗਿਆ ?
ਦੱਸ ! ਸਾਡੀ ਬੇਟੀ ਦਾ ਤਲਾਕ ਕਿਵੇਂ ਹੋ ਗਿਆ ?

### ਸ਼ੋਕ ਮਤਾ

ਤਰਕਸ਼ੀਲ ਸੁਸਾਇਟੀ ਪੰਜਾਬ 'ਤਰਕਸ਼ੀਲ ਪਥ' ਦੇ ਸੰਪਾਦਕੀ ਬੋਰਡ ਦੇ ਮੈਂਬਰ, ਤਰਕਸ਼ੀਲ ਆਗੂ ਅਜਾਇਬ ਜਲਾਲਆਣਾ ਜੀ ਦੇ ਪੋਤਰੇ ਤਿੰਨ ਸਾਲ ਦੇ ਪਿਆਰੇ ਬੱਚੇ ਸਿਦਕ ਬੀਰ ਦੀ ਦੁਖਦਾਈ ਮੌਤ, ਇਕਾਈ ਰੋਪੜ ਦੇ ਕਈ ਸਾਲ ਰਹਿ ਚੁੱਕੇ ਮੈਂਬਰ ਸਰੀਰ ਪ੍ਰਦਾਨੀ ਚੰਨਣ ਸਿੰਘ ਸਰਸਾ ਨੰਗਲ, ਇਕਾਈ ਬੀਰ ਖੁਰਦ ਦੇ ਮੁਖੀ ਸੁਖਵਿੰਦਰ ਸਿੰਘ ਦੇ ਸਰੀਰ ਪ੍ਰਦਾਨੀ ਪਿਤਾ ਜਗਰੂਪ ਸਿੰਘ ਜੀ ਅਤੇ 'ਤਰਕਸ਼ੀਲ' ਦੇ ਸੰਪਾਦਕੀ ਬੋਰਡ ਦੇ ਮੈਂਬਰ ਭੁਪਿੰਦਰ ਫੌਜੀ ਦੇ ਮਾਤਾ ਲੱਛਮੀ ਦੇਵੀ ਜੀ ਦੀ ਅਚਨਚੇਤ ਬੇਵਕਤੀ ਮੌਤ 'ਤੇ ਦੁੱਖ ਦਾ ਪ੍ਰਗਟਾਵਾ ਕਰਦੀ ਹੋਈ ਪੀੜਤ ਪਰਿਵਾਰਾਂ ਨਾਲ ਹਮਦਰਦੀ ਪ੍ਰਗਟਾਉਂਦੀ ਹੈ।

**ਤਰਕਸ਼ੀਲ ਸੁਸਾਇਟੀ ਕਨੇਡਾ ਦੇ ਜਨਰਲ ਇਜਲਾਸ ਵਿੱਚ ਨਵੀਂ ਕਾਰਜਕਾਰਨੀ ਦੀ ਚੋਣ**

ਬਰੈਂਪਟਨ: (ਡਾ. ਬਲਜਿੰਦਰ ਸਿੰਘ ਸੇਖੋਂ), ਕਨੇਡਾ ਭਰ ਵਿਚਲੇ ਵੱਖ ਵੱਖ ਪ੍ਰੋਵਿੰਸਸਾਂ ਦੀਆਂ ਤਰਕਸ਼ੀਲ ਸੁਸਾਇਟੀਆਂ ਦੇ ਭੇਜੇ ਨੁੰਮਾਇੰਦਿਆਂ ਨੇ ਮੀਟਿੰਗ ਕੀਤੀ। ਇਸ ਵਿੱਚ ਬੀਤੇ ਦੋ ਸਾਲਾਂ ਦੇ ਕੰਮਾਂ ਦਾ ਲੇਖਾ ਜੋਖਾ ਕਰਨ ਦੇ ਨਾਲ, ਸੰਵਿਧਾਨ ਤੇ ਐਲਾਨਨਾਮੇ 'ਤੇ ਚਰਚਾ ਕਰਨ ਉਪਰੰਤ ਨਵੀਂ ਕਾਰਜਕਾਰਨੀ ਦੀ ਚੋਣ ਕੀਤੀ ਗਈ। ਕਾਰਜਕਾਰਨੀ ਵਿੱਚ ਓਟਾਂਰੀਓ ਤੋਂ ਬਲਦੇਵ ਰਹਿਪਾ ਪ੍ਰਧਾਨ, ਕੈਲਗਿਰੀ ਤੋਂ ਬੀਰਬਲ ਭਦੌੜ ਜਨਰਲ ਸਕੱਤਰ, ਬੀ.ਸੀ. ਤੋਂ ਜਗਰੂਪ ਧਾਲੀਵਾਲ ਵਿੱਤ ਸਕੱਤਰ, ਓਟਾਂਰੀਓ ਤੋਂ ਬਲਵਿੰਦਰ ਬਰਨਾਲਾ ਮੀਤ ਪ੍ਰਧਾਨ ਅਤੇ ਡਾਕਟਰ ਬਲਜਿੰਦਰ ਸੇਖੋਂ ਪ੍ਰੈਸ ਅਤੇ ਸਿੱਖਿਆ ਸਕੱਤਰ ਚੁਣੇ ਗਏ। ਸਰਬਸੰਮਤੀ ਨਾਲ ਬਾਈ ਅਵਤਾਰ ਗਿੱਲ ਨੂੰ, ਉਨ੍ਹਾਂ ਦੀਆਂ ਸੇਵਾਵਾਂ ਨੂੰ ਮੁੱਖ ਰੱਖਦਿਆਂ, ਸੁਸਾਇਟੀ ਦਾ ਸਰਪ੍ਰਸਤ ਨਿਯੁਕਤ ਕੀਤਾ ਗਿਆ। ਇਸ ਤੋਂ ਇਲਾਵਾ ਕਾਰਜਕਾਰਨੀ ਵਿੱਚ ਓਟਾਂਰੀਓ ਤੋਂ ਬਲਰਾਜ ਸ਼ੌਕਰ, ਬੀ.ਸੀ. ਤੋਂ ਸੁਰਿੰਦਰ ਚਾਹਲ, ਅਲਬਰਟਾ ਤੋਂ ਕਰਮਜੀਤ ਮੰਡ ਅਤੇ ਗੁਰਨਾਮ ਸਿੰਘ ਮਾਨ ਮੈਂਬਰ ਹੋਣਗੇ। ਮੀਟਿੰਗ ਦੇ ਆਰੰਭ ਵਿੱਚ ਇਕਾਈਆਂ ਦੇ ਪ੍ਰਧਾਨਾਂ ਵੱਲੋਂ ਮੀਟਿੰਗ ਵਿੱਚ ਸ਼ਾਮਿਲ ਡੇਲੀਗੇਟਾਂ ਅਤੇ ਦਰਸ਼ਕਾਂ ਦੀ ਜਾਣ ਪਹਿਚਾਣ ਕਾਰਵਾਈ ਗਈ। ਸਕੱਤਰ ਬਲਦੇਵ ਰਹਿਪਾ ਵਲੋਂ ਬੀਤੇ ਦੋ ਸਾਲਾਂ ਦੇ ਕੰਮਾਂ ਦੀ ਵਿਸਥਾਰ ਵਿੱਚ ਰਿਪੋਰਟ ਪੇਸ਼ ਕੀਤੀ ਗਈ। ਇਸ ਵਿੱਚ ਸੁਸਾਇਟੀ ਵਲੋਂ ਕਿਸਾਨੀ ਅੰਦੋਲਨ ਵਿੱਚ ਪਾਏ ਯੋਗਦਾਨ, ਮੂਲ ਨਿਵਾਸੀਆਂ ਲਈ ਬਣਾਏ ਰਿਹਾਇਸ਼ੀ ਸਕੂਲਾਂ ਵਿੱਚ ਵੱਡੇ ਪੱਧਰ 'ਤੇ ਅਣ ਮਨੁੱਖੀ ਤਸ਼ੱਦਦ ਦਾ ਸ਼ਿਕਾਰ ਹੋਏ ਬੱਚਿਆਂ ਦੀਆਂ ਲੱਭੀਆਂ ਕਬਰਾਂ ਬਾਰੇ ਕੀਤੇ ਸੈਮੀਨਾਰ, ਅੰਤਰ ਰਾਸ਼ਟਰੀ ਵਿਦਿਆਰਥੀਆਂ ਦੇ ਘੋਲ ਵਿੱਚ ਕੀਤੇ ਸਹਿਯੋਗ ਅਤੇ ਕਨੇਡਾ ਪੱਧਰ 'ਤੇ ਕਰਵਾਏ ਗਏ ਨਾਟਕਾਂ ਦਾ ਖਾਸ ਵਰਨਣ ਸੀ। ਸੁਸਾਇਟੀ ਦੇ ਐਲਾਨ ਨਾਮੇ ਅਤੇ ਸੰਵਿਧਾਨ ਵਿੱਚ ਸੁਝਾਈਆਂ ਗਈਆਂ ਤਬਦੀਲੀਆਂ 'ਤੇ ਭਰਵੀਂ ਬਹਿਸ ਕਰਕੇ ਸੋਧਾਂ ਕੀਤੀਆਂ ਗਈਆਂ। ਇਸ ਵਿੱਚ ਨਵਕਿਰਨ ਦਾ ਖਾਸ ਯੋਗਦਾਨ ਰਿਹਾ।

ਫੈਸਲਾ ਕੀਤਾ ਗਿਆ ਕਿ ਤਰਕਸ਼ੀਲ ਸੁਸਾਇਟੀ ਦੀਆਂ ਕਨੇਡਾ ਦੇ ਵੱਖ ਵੱਖ ਸ਼ਹਿਰਾਂ ਵਿਚਲੀਆਂ ਇਕਾਈਆਂ ਵਿਗਿਆਨਕ ਸਮਝ ਦੇ ਪਸਾਰੇ ਲਈ ਆਪਣੀ ਸਮਰੱਥਾ ਅਨੁਸਾਰ ਕੰਮ ਕਰਦੀਆਂ ਹੋਈਆਂ ਪਖੰਡੀ ਸਾਧਾਂ-ਸੰਤਾਂ, ਵਹਿਮ-ਭਰਮ ਫੈਲਾਉਂਦੇ ਪੀਰਾਂ ਫ਼ਕੀਰਾਂ ਅਤੇ ਧਰਮ ਦੇ ਠੇਕੇਦਾਰਾਂ ਆਦਿ ਵੱਲੋਂ ਫੈਲਾਏ ਜਾ ਰਹੇ ਅੰਧ ਵਿਸ਼ਵਾਸਾਂ ਦਾ ਪਰਦਾ ਫਾਸ਼ ਕਰਦੀਆਂ ਰਹਿਣਗੀਆਂ। ਇਸ ਦੇ ਨਾਲ ਹੀ ਮਿਹਨਤ ਕਸ਼ ਜਮਾਤ ਦੀ ਹੋ ਰਹੀ ਲੁੱਟ ਬਾਰੇ ਅਤੇ ਪੈਦਾਵਾਰ ਦੀ ਉਚਿਤ ਵੰਡ ਲਈ ਲੋਕਾਂ ਨੂੰ ਜਾਗਰੂਕ ਕਰਦੇ ਹੋਏ, ਪੈਦਾਵਾਰ ਦੀ ਤਰਕ ਸੰਗਤ ਵੰਡ ਲਈ ਹੋ ਰਹੇ ਸੰਘਰਸ਼ਾਂ ਵਿੱਚ ਆਪਣਾ ਸਹਿਯੋਗ ਦਿੰਦੀਆਂ ਰਹਿਣਗੀਆਂ। ਇਸ ਸਮੇਂ ਪਾਸ ਕੀਤੇ ਮਤਿਆਂ ਵਿੱਚ ਸੁਰਜੀਤ ਪਾਤਰ ਨੂੰ ਸ਼ਰਧਾਂਜਲੀ ਭੇਂਟ ਕੀਤੀ ਗਈ ਅਤੇ ਦੁਨੀਆਂ ਪੱਧਰ 'ਤੇ ਚੱਲ ਰਹੇ ਫਾਸ਼ੀ ਰੁਝਾਨ ਨੂੰ ਠੱਲ ਪਾਉਣ ਲਈ ਹੋ ਰਹੇ ਸੰਘਰਸ਼ਾਂ ਵਿੱਚ ਵੱਧ ਚੜ੍ਹ ਕੇ ਹਿਸਾ ਪਾਉਣ ਲਈ ਸੱਦਾ ਦਿੱਤਾ ਗਿਆ। ਮੀਟਿੰਗ ਦਾ ਸੰਚਾਲਨ ਨਵਕਿਰਨ ਸਿੱਧੂ ਅਤੇ ਬਾਈ ਅਵਤਾਰ ਗਿੱਲ ਨੇ ਬਾਖੂਬੀ ਕੀਤਾ।

**ਇਕਾਈ ਫਗਵਾੜਾ : *ਲਗਾਤਾਰ ਗਿਆਰਾਂ ਦਿਨ ਪ੍ਰਦਰਸ਼ਨ ਕਰਕੇ ਲੋਕਾਂ ਦੇ ਮੁੱਦੇ ਉਠਾਏ*** : ਪੰਜਾਬ ਪੂਰਾ ਮਈ ਮਹੀਨਾ, ਲੋਕ ਸਭਾ ਚੋਣਾਂ ਦਾ ਅਖਾੜਾ ਬਣਿਆ ਰਿਹਾ। ਕਿਸਾਨ ਜਥੇਬੰਦੀਆਂ ਸਮੇਤ ਕਈ ਲੋਕਾਂ ਨੇ ਰਾਜਨੀਤਕ ਪਾਰਟੀਆਂ ਤੇ ਉਮੀਦਵਾਰਾਂ ਨੂੰ ਘੇਰ ਕੇ ਉਨ੍ਹਾਂ ਸਾਹਮਣੇ ਲੋਕਾਂ ਦੀ ਜ਼ਿੰਦਗੀ ਨਾਲ ਸੰਬਧਿਤ ਸਵਾਲ ਰੱਖੇ ਅਤੇ ਹਾਕਮਾਂ ਦੀ ਲੋਕਾਂ ਪ੍ਰਤੀ ਗੈਰ ਦਿਆਨਤਦਾਰੀ ਦਾ ਮੁੱਦਾ ਉਠਾ ਕੇ ਹਕੂਮਤੀ ਵਰਗ ਨੂੰ ਲਾਜਵਾਬ ਕੀਤਾ। ਬੀ.ਜੇ.ਪੀ. ਦੇ ਫਾਸ਼ੀਵਾਦੀ ਰੁਝਾਨਾਂ, ਫਿਰਕਾਪ੍ਰਸਤੀ ਅਤੇ ਘੱਟ ਗਿਣਤੀਆਂ, ਦਲਿਤਾਂ, ਮਜ਼ਦੂਰਾਂ, ਕਿਸਾਨਾਂ ਉੱਤੇ ਅੱਤਿਆਚਾਰ ਨੂੰ ਲੈ ਕੇ ਬੀ.ਜੇ.ਪੀ. ਦੇ ਬਾਈਕਾਟ ਦੀ ਮੁਹਿੰਮ ਨੂੰ ਵੀ ਜਥੇਬੰਦ ਕੀਤਾ। ਇਕਾਈ ਫਗਵਾੜਾ ਨੇ ਇਕਾਈ ਦੀ ਮੀਟਿੰਗ 'ਚ ਫੈਸਲਾ ਲਿਆ ਕਿ ਆਮ ਲੋਕਾਂ ਨੂੰ ਚੇਤੰਨ ਕਰਨ ਲਈ ਸਾਨੂੰ ਪਾਰਲੀਮੈਂਟ ਚੋਣਾਂ ਦੇ ਦੌਰ ਨੂੰ ਪੂਰੀ ਮਿਹਨਤ ਨਾਲ ਵਰਤਣਾ ਚਾਹੀਦਾ ਹੈ ਅਤੇ ਇਸ ਸਮੇਂ ਨੂੰ ਹਾਕਮ ਜਮਾਤੀ ਪਾਰਟੀਆਂ ਜਿੱਥੇ ਆਪਣੇ ਰਾਜਨੀਤਕ ਹਿੱਤਾਂ ਲਈ ਲੋਕਾਂ ਨੂੰ ਗੁੰਮਰਾਹ ਕਰਨ ਲਈ ਲਾਰੇ, ਝੂਠੇ ਵਾਅਦੇ, ਧਰਮ ਦੀ ਦੁਰਵਰਤੋਂ ਆਦਿ ਕਰਕੇ ਲੋਕਾਂ ਨੂੰ ਸਿਰਫ਼ ਵੋਟਾਂ ਲੈਣ ਖਾਤਰ ਵਰਤਦੀਆਂ ਹਨ, ਉੱਥੇ ਲੋਕਾਂ ਵਿੱਚ ਲੋਕਾਂ ਦੀ ਜ਼ਿੰਦਗੀ ਦੇ ਅਸਲ ਸਵਾਲ ਜਿਵੇਂ ਗਰੀਬੀ, ਬੇਰੁਜ਼ਗਾਰੀ, ਨਸ਼ੇ, ਹਕੂਮਤੀ ਅੱਤਿਆਚਾਰ, ਸਰਕਾਰੀ ਖਜ਼ਾਨੇ ਦੀ ਲੁੱਟ, ਅਮੀਰੀ-ਗਰੀਬੀ ਦਾ ਅਸਮਾਨ ਛੂੰਹਦਾ ਪਾੜਾ, ਪਾਣੀ ਸਮੱਸਿਆ, ਪ੍ਰਦੂਸ਼ਨ, ਗੰਭੀਰ ਬੀਮਾਰੀਆਂ ਤੇ ਮਹਿੰਗੇ ਇਲਾਜ਼, ਅਮੀਰਾਂ ਨੂੰ ਗੱਫੇ-ਗਰੀਬਾਂ ਨੂੰ ਧੱਫੇ ਅਤੇ

ਹਕੂਮਤੀ ਸਰਪ੍ਰਸਤੀ ਹੇਠ ਅੰਧ ਵਿਸ਼ਵਾਸ ਤੇ ਵਹਿਮ ਭਰਮ ਦੇ ਪ੍ਰਚਾਰ ਦੀ ਲੋਕਾਂ ਉੱਤੇ ਮਾਰ ਆਦਿ ਵਰਗੇ ਮੁੱਦਿਆਂ ਨੂੰ ਜਨਤਾ ਵਿੱਚ ਲੈ ਕੇ ਜਾਣਾ ਚਾਹੀਦਾ ਹੈ। ਵੱਡੇ ਬੈਨਰਾਂ ਉੱਤੇ ਉਕਤ ਸਾਰੇ ਸਵਾਲਾਂ ਨੂੰ ਪ੍ਰਿੰਟ ਕਰਵਾਇਆ ਗਿਆ ਅਤੇ ਭਰਾਤਰੀ ਜਥੇਬੰਦੀਆਂ ਤੇ ਵਿਅਕਤੀਆਂ ਨਾਲ ਇਸ ਸਾਰੇ ਕਾਰਜ ਬਾਰੇ ਗੱਲਬਾਤ ਕੀਤੀ ਗਈ। 20 ਮਈ ਨੂੰ ਕਾਫ਼ੀ ਗਿਣਤੀ ਵਿੱਚ ਆਏ ਸਾਥੀਆਂ ਨੇ ਸ਼ਹਿਰ ਫਗਵਾੜਾ ਵਿੱਚ ਮਨੁੱਖੀ ਚੇਨ ਬਣਾ ਕੇ, ਬੈਨਰ ਚੁੱਕ ਕੇ ਅਤੇ ਸਪੀਕਰ ਲਗਾਕੇ ਲੋਕਾਂ ਵਿੱਚ ਆਪਣਾ ਮਕਸਦ ਪੇਸ਼ ਕੀਤਾ। ਪ੍ਰਦਰਸ਼ਨ ਲੋਕਾਂ ਦੀ ਖਿੱਚ ਦਾ ਕੇਂਦਰ ਬਣਿਆ ਅਤੇ ਲੋਕਾਂ ਨੇ ਚੰਗਾ ਹੁੰਗਾਰਾ ਦਿੱਤਾ। ਪ੍ਰੋਗਰਾਮ ਲਗਾਤਾਰ 30 ਮਈ 2024 ਤੱਕ ਜਾਰੀ ਰਿਹਾ। ਇਸ ਸਮੇਂ ਦੌਰਾਨ ਸ਼ਹਿਰ ਵਿੱਚ ਦੋ ਦਿਨ ਸ਼ਹਿਰ ਦੇ ਮਹੱਲਿਆਂ ਵਿੱਚ ਮਾਰਚ ਕਰਕੇ ਅਤੇ ਜਗ੍ਹਾ-ਜਗ੍ਹਾ ਠਹਿਰ ਕਰਕੇ ਲੋਕਾਂ ਨੂੰ ਬੁਲਾਰੇ ਸਾਥੀਆਂ ਨੇ ਸੰਬੋਧਨ ਕੀਤਾ, ਜਿੱਥੇ ਆਪਣੇ ਇਸ ਪ੍ਰਦਰਸ਼ਨ ਦੇ ਮਕਸਦ ਬਾਰੇ ਦੱਸਿਆ ਉੱਥੇ ਲੋਕਾਂ ਨੂੰ ਉਤਸ਼ਾਹਤ ਕੀਤਾ ਕਿ ਉਹ ਵੋਟਾਂ ਮੰਗਣ ਵਾਲਿਆਂ ਤੋਂ ਡਰਨ ਜਾਂ ਟਲਨ ਦੀ ਬਜਾਏ ਇਹਨਾਂ ਨੂੰ ਰੋਕ ਕੇ ਆਪਣੀ ਜ਼ਿੰਦਗੀ ਦੇ ਸਵਾਲ ਕਰਨ ਅਤੇ ਬੀਜੇਪੀ ਦੇ ਫਾਸ਼ਿਸ਼ਟ ਰਵੱਈਏ ਨੂੰ ਧਿਆਨ 'ਚ ਰੱਖਦੇ ਹੋਏ ਇਸ ਦਾ ਬਾਈਕਾਟ ਕਰਨ। ਇਸ ਸਾਰੇ ਪ੍ਰੋਗਰਾਮ ਵਿੱਚ ਲੋਕਾਂ ਨੂੰ "ਜ਼ਿੰਦਗੀ ਦੇ ਸਵਾਲ" ਹੈਡਿੰਗ ਅਧੀਨ ਜ਼ੋਨ ਜਲੰਧਰ ਵੱਲੋਂ ਛਾਪਿਆ ਗਿਆ ਦੋ ਹਜ਼ਾਰ ਲੀਫਲੈਟ ਵੀ ਵੰਡਿਆ ਗਿਆ। ਲੋਕਾਂ ਨੇ ਇਸ ਕਾਰਜ ਨੂੰ ਪੂਰੀ ਗੰਭੀਰਤਾ ਨਾਲ ਲੈਂਦੇ ਹੋਏ ਸਲਾਹਿਆ। ਇਹ ਨਿਵੇਕਲੇ ਕੀਤੇ ਕਾਰਜ ਨਾਲ ਤਰਕਸ਼ੀਲ ਸੁਸਾਇਟੀ ਸ਼ਹਿਰ ਵਿੱਚ ਚਰਚਾ ਦਾ ਵਿਸ਼ਾ ਬਣੀ। ਇਸ ਵਿਲੱਖਣ ਕਾਰਜ ਰਾਹੀਂ ਸੁਸਾਇਟੀ ਕਾਰਕੁੰਨਾਂ ਨੇ ਹਜ਼ਾਰਾਂ ਲੋਕਾਂ ਤੱਕ ਪਹੁੰਚ ਕੀਤੀ ਅਤੇ ਭਾਜਪਾ ਦੇ ਫਾਸ਼ਿਸ਼ਟ ਚੇਹਰੇ ਸਮੇਤ ਸਮੁੱਚੇ ਹਾਕਮ ਲਾਣੇ ਨੂੰ ਲੋਕਾਂ 'ਚ ਬੇਪਰਦ ਕੀਤਾ। ਇਸ ਕਾਫੀ ਦਿਨ ਲੰਬੇ ਕਾਰਜ ਵਿੱਚ ਇਕਾਈ ਮੁਖੀ ਬਲਵਿੰਦਰ ਪ੍ਰੀਤ, ਸੁਰਿੰਦਰਪਾਲ ਪੱਦੀ, ਸੁਖਦੇਵ ਫਗਵਾੜਾ, ਬਲਵੀਰ ਦੋਸਾਂਝ, ਕੁਲਵੰਤ ਸਿੰਘ ਬਾਸੀ, ਪ੍ਰੋਫੈਸਰ ਜਸਕਰਨ ਸਿੰਘ, ਅਵਿਨਾਸ਼ ਹਰਦਾਸਪੁਰ, ਐਸ.ਡੀ.ਓ. ਤਰਸੇਮ ਲਾਲ, ਪੈਨਸ਼ਨਰ ਐਸੋਸੀਏਸ਼ਨ ਦੇ ਮਾ. ਕੁਲਦੀਪ ਸਿੰਘ ਕੌੜਾ, ਕਾਮਰੇਡ ਜਾਗੀਰ ਸਿੰਘ, ਨਿਰਮੋਲਕ ਸਿੰਘ, ਮਾ. ਸੀਤਲ ਰਾਮ ਬੰਗਾ, ਮਹਿੰਦਰ ਸਿੰਘ ਟਿੱਬੀ, ਰਾਜਿੰਦਰ ਰਾਜੂ ਟਿੱਬੀ, ਮਲਕੀਤ ਸਿੰਘ, ਪਰਮਿੰਦਰ ਸਿੰਘ, ਸੁਰਜੀਤ ਸਿੰਘ ਮਾ. ਹੰਸ ਰਾਜ, ਮੈਡਮ ਕਮਲੇਸ਼ ਕੁਮਾਰੀ, ਮਾ. ਮਲਕੀਤ ਸਿੰਘ ਵੱਲੋਂ ਵਿਸ਼ੇਸ਼ ਸਹਿਯੋਗ ਦਿਤਾ ਗਿਆ। **-ਜਸਵਿੰਦਰ ਫਗਵਾੜਾ**

**ਇਕਾਈ ਅੰਮ੍ਰਿਤਸਰ: ਤਰਕਸ਼ੀਲ ਪਰਿਵਾਰ ਮਿਲਣੀ**

ਸਮਾਜ ਵਿੱਚੋਂ ਅੰਧ ਵਿਸ਼ਵਾਸਾਂ, ਰੂੜੀਵਾਦੀ ਰੀਤੀ ਰਿਵਾਜ਼ਾਂ, ਬੇਲੋੜੀਆਂ ਫਜ਼ੂਲ ਖਰਚੀ ਦੀਆਂ ਰਸਮਾਂ ਤੇ ਸਮਾਜਿਕ ਬੁਰਾਈਆਂ ਖਤਮ ਕਰਨ ਅਤੇ ਇਸਦੇ ਬਦਲ ਵਿਚ ਇਕ ਵਿਗਿਆਨਕ ਸੋਚ ਆਧਾਰਿਤ ਲੋਕ ਪੱਖੀ ਸਿਹਤਮੰਦ ਸਭਿਆਚਾਰ ਉਸਾਰਨ ਦੇ ਮਕਸਦ ਵਜੋਂ ਸਥਾਨਕ ਆਤਮ ਪਬਲਿਕ ਸਕੂਲ ਇਸਲਾਮਾਬਾਦ ਵਿਖੇ ਇਕ ਤਰਕਸ਼ੀਲ ਪਰਿਵਾਰਕ ਮਿਲਣੀ ਕਰਵਾਈ ਗਈ ਜਿਸ ਵਿੱਚ ਸਮੂਹ ਤਰਕਸ਼ੀਲ ਮੈਂਬਰਾਂ ਦੇ ਪਰਿਵਾਰਾਂ ਨੇ ਭਰਵੀਂ ਸ਼ਮੂਲੀਅਤ ਕੀਤੀ। ਇਸ ਮੌਕੇ ਸੂਬਾਈ ਮੀਡੀਆ ਮੁਖੀ ਸੁਮੀਤ ਅੰਮ੍ਰਿਤਸਰ ਨੇ ਸਦੀਆਂ ਤੋਂ ਚਲਦੇ ਰੂੜੀਵਾਦੀ ਰੀਤੀ ਰਿਵਾਜ਼ਾਂ, ਫਜ਼ੂਲ ਖਰਚੀ ਦੀਆਂ ਬੇਲੋੜੀਆਂ ਰਸਮਾਂ ਨੂੰ ਆਪਣੇ ਪਰਿਵਾਰਕ ਅਤੇ ਸਮਾਜਿਕ ਸਮਾਗਮਾਂ 'ਚੋਂ ਪੂਰੀ ਤਰ੍ਹਾਂ ਖਤਮ ਕਰਨ ਅਤੇ ਤਰਕਸ਼ੀਲ ਕਦਰਾਂ ਕੀਮਤਾਂ 'ਤੇ ਅਧਾਰਿਤ ਇਕ ਲੋਕ ਪੱਖੀ ਸਿਹਤਮੰਦ ਸਭਿਆਚਾਰ ਉਸਾਰਨ ਦੀ ਲੋੜ 'ਤੇ ਜ਼ੋਰ ਦਿੱਤਾ। ਇਕਾਈ ਦੇ ਜੱਥੇਬੰਦਕ ਮੁਖੀ ਜਸਪਾਲ ਬਾਸਰਕੇ ਅਤੇ ਤਰਕਸ਼ੀਲ ਆਗੂ ਪ੍ਰਿੰਸੀਪਲ ਮੇਲਾ ਰਾਮ ਨੇ ਤਰਕਸ਼ੀਲ ਸਾਥੀਆਂ ਦੀ ਸਮਰਪਿਤ ਭਾਵਨਾ ਦੀ ਪ੍ਰਸ਼ੰਸਾ ਕਰਦਿਆਂ ਅਜਿਹੀਆਂ ਤਰਕਸ਼ੀਲ ਪਰਿਵਾਰਕ ਮਿਲਣੀਆਂ ਕਰਵਾਉਣ ਅਤੇ ਸਿਹਤਮੰਦ ਵਿਚਾਰਾਂ ਦੇ ਆਦਾਨ ਪ੍ਰਦਾਨ ਨੂੰ ਮੌਜੂਦਾ ਸਮਿਆਂ ਦੀ ਅਹਿਮ ਲੋੜ ਕਰਾਰ ਦਿਤਾ ਅਤੇ ਹਾਜ਼ਰੀਨ ਨੂੰ ਜੀ ਆਇਆਂ ਕਿਹਾ। ਆਗੂਆਂ ਕਾ. ਬਲਵਿੰਦਰ ਦੁਧਾਲਾ, ਮਾਸਟਰ ਬਲਦੇਵ ਰਾਜ ਵੇਰਕਾ, ਰਾਜ ਕੁਮਾਰ ਵੇਰਕਾ ਅਤੇ ਸੁਖਮੀਤ ਸਿੰਘ ਨੇ ਕਿਹਾ ਕਿ ਵੇਲਾ ਵਿਹਾ ਚੁੱਕੀਆਂ ਰੂੜੀਵਾਦੀ ਰਸਮਾਂ, ਰਿਵਾਜ ਅਤੇ ਸਮਾਜਿਕ ਬੁਰਾਈਆਂ ਲੋਕਾਂ ਦੀ ਹੱਕ ਹਲਾਲ ਦੀ ਕਮਾਈ ਨੂੰ ਲੁੱਟਣ ਵਾਲੇ ਇਕ ਵਿਹਲੜ ਪੁਜਾਰੀ ਵਰਗ ਅਤੇ ਪੂੰਜੀਵਾਦੀ ਪੱਖੀ ਸਭਿਆਚਾਰ ਦੀ ਦੇਣ ਹਨ ਤਰਕਸ਼ੀਲ ਸੁਸਾਇਟੀ ਨੇ ਪਿਛਲੇ ਦੋ ਦਹਾਕਿਆਂ ਤੋਂ ਡਾਕਟਰੀ ਖੋਜ ਕਾਰਜਾਂ ਲਈ ਮਰਨ ਉਪਰੰਤ ਸੈਂਕੜੇ ਸਰੀਰ ਪ੍ਰਦਾਨ ਅਤੇ ਲੋੜਵੰਦਾਂ ਲਈ ਅੰਗ ਅਤੇ ਅੱਖਾਂ ਪ੍ਰਦਾਨ ਕਰਨ ਦੇ ਇਲਾਵਾ ਦਾਜ ਦਹੇਜ ਵਰਗੀਆਂ ਰੂੜੀਵਾਦੀ ਰਸਮਾਂ ਛੱਡਣ ਦੀ ਲੋਕ ਪੱਖੀ ਲਹਿਰ ਸਥਾਪਤ ਕਰਨ ਵਿਚ ਸਫ਼ਲਤਾ ਹਾਸਿਲ ਕੀਤੀ ਹੈ। ਇਸ ਮੌਕੇ ਤਰਕਸ਼ੀਲ ਪਰਿਵਾਰਾਂ ਦੇ ਮੈਂਬਰਾਂ ਕੰਤਵੀਰ, ਰਾਜਵੀਰ, ਦਮਨਜੀਤ ਕੌਰ ਅਤੇ ਬਲਜੀਤ ਕੌਰ ਨੇ ਵੀ ਸੰਬੋਧਨ ਕੀਤਾ। ਇਸ ਮੌਕੇ ਆਤਮ ਪਬਲਿਕ ਸਕੂਲ ਦੇ ਮੁੱਖ ਨਿਰਦੇਸ਼ਕ ਪ੍ਰਤੀਕ ਸਹਿਦੇਵ ਨੇ ਤਰਕਸ਼ੀਲ ਸੁਸਾਇਟੀ ਵੱਲੋਂ ਸਮਾਜ ਨੂੰ ਉਸਾਰੂ ਸਭਿਆਚਾਰਕ ਬਦਲ ਦੇਣ ਦੇ ਉੱਦਮਾਂ ਦੀ ਪ੍ਰਸ਼ੰਸਾ ਕੀਤੀ। ਇਸ ਮੌਕੇ ਬੇਟੀ ਨਵਜੀਤ ਵੱਲੋਂ ਅਮੋਲਕ ਸਿੰਘ ਦੀ ਲਿਖੀ ਇੱਕ ਇਨਕਲਾਬੀ ਕਵਿਤਾ 'ਚਾਨਣ ਦੇ ਤਰਕਸ਼ੀਲ

ਵਣਜਾਰੇ' ਪੇਸ਼ ਕੀਤੀ ਗਈ। ਸਮਾਗਮ ਦੇ ਅੰਤ ਵਿਚ ਤਰਕਸ਼ੀਲ ਆਗੂ ਬਨਾਰਸੀ ਦਾਸ ਨੇ ਸਮੂਹ ਤਰਕਸ਼ੀਲ ਪਰਿਵਾਰਕ ਮੈਂਬਰਾਂ ਦਾ ਧੰਨਵਾਦ ਕਰਦਿਆਂ ਵੱਧ ਤੋਂ ਵੱਧ ਲੋਕਾਂ ਨੂੰ ਤਰਕਸ਼ੀਲ ਸੁਸਾਇਟੀ ਅਤੇ ਤਰਕਸ਼ੀਲ ਸਾਹਿਤ ਨਾਲ ਜੁੜਨ ਦਾ ਸੱਦਾ ਦਿੱਤਾ। ਇਸ ਮੌਕੇ ਤਰਕਸ਼ੀਲ ਹਰਜਿੰਦਰ ਜਲਾਲਪੁਰ, ਰਮੇਸ਼ ਜੈਨ, ਅਨਮੋਲ ਸਿੰਘ, ਪ੍ਰੋ. ਹੇਮੰਤ ਕੁਮਾਰ, ਬੀ.ਐਮ. ਸਿੰਘ, ਨਵਰੀਤ, ਮਨਮੀਤ ਸਿੰਘ, ਮਨੋਜ ਕੁਮਾਰ, ਨਵਜੀਤ, ਆਸ਼ਾ ਰਾਣੀ, ਹਰਜੀਤ ਕੌਰ, ਸ਼ਕੁੰਤਲਾ, ਵੀਨਾ ਕੁਮਾਰੀ ਆਦਿ ਨੇ ਵੀ ਆਪਣੇ ਵਿਚਾਰ ਪ੍ਰਗਟ ਕੀਤੇ। ਇਸ ਮੌਕੇ ਹੋਰਨਾਂ ਤੋਂ ਇਲਾਵਾ ਪ੍ਰਿੰਸੀਪਲ ਮੈਡਮ ਅੰਕਿਤਾ ਸਹਿਦੇਵ, ਮੋਹਿਤ ਸਹਿਦੇਵ, ਕੋਮਲ ਸਹਿਦੇਵ, ਮੈਡਮ ਪਰਮਜੀਤ ਕੌਰ, ਮੈਡਮ ਤ੍ਰਿਪਤਾ ਆਦਿ ਹਾਜ਼ਰ ਸਨ।

**ਬਲਦੇਵ ਰਾਜ ਵੇਰਕਾ**

## ਇਕਾਈ ਜਲੰਧਰ

14 ਅਪਰੈਲ ਨੂੰ ਡਾ. ਅੰਬੇਡਕਰ ਯਾਦਗਾਰ ਸਮਾਗਮ ਵਿਖੇ ਨਸੀਬ ਚੰਦ ਬੱਬੀ ਵਲੋਂ ਤਰਕਸ਼ੀਲ ਸੁਸਾਇਟੀ ਦੀ ਸਮਾਜ ਅੰਦਰ ਭੂਮਿਕਾ ਬਾਰੇ ਵਿਚਾਰ ਰੱਖੇ ਗਏ। 7 ਸਾਥੀਆਂ ਨੇ ਸਮੂਲੀਅਤ ਕੀਤੀ! 21 ਅਪਰੈਲ ਨੂੰ ਦੇਸ਼ ਭਗਤ ਯਾਦਗਾਰ ਵਿਖੇ ਖੇਤੀ ਵਿਸ਼ੇ ਦੇ ਸਬੰਧੀ ਸੈਮੀਨਾਰ ਵਿਚ ਭਾਗ ਲਿਆ! 1 ਮਈ ਨੂੰ ਮਜਦੂਰ ਦਿਵਸ 'ਤੇ ਮਜਦੂਰਾਂ ਨੂੰ 1 ਮਈ ਦੇ ਮਹੱਤਵ ਬਾਰੇ ਜਾਣਕਾਰੀ ਦਿੱਤੀ ਗਈ! 5 ਮਈ ਨੂੰ ਕਾਰਲ ਮਾਰਕਸ ਜੀ ਦੇ ਜਨਮ ਦਿਨ ਨਾਲ ਸਬੰਧਤ ਸੈਮੀਨਾਰ ਵਿਚ ਭਾਗ ਲਿਆ! 18 ਮਈ ਨੂੰ ਚੇਤਨਾ ਪਰਖ ਪਰੀਖਿਆ ਦੇ ਸਰਟੀਫਿਕੇਟ ਮਿੱਠੂ ਬਸਤੀ ਸਕੂਲ ਵਿੱਚ ਵੰਡੇ ਗਏ। 30 ਮਈ ਨੂੰ ਵੋਟਾਂ ਦੇ ਦੌਰ ਵਿੱਚ ਜਲੰਧਰ ਜੋਨ ਵੱਲੋਂ ਤਿਆਰ ਕੀਤਾ ਗਿਆ ਪਰਚਾ ਵੰਡਿਆ ਗਿਆ। 2 ਜੂਨ ਨੂੰ ਜ਼ੋਨ ਜਲੰਧਰ ਵੱਲੋਂ ਹੇਮ ਰਾਜ ਸਟੈਨੋ ਜੀ ਦੀ ਕਿਤਾਬ "ਅੰਧਵਿਸ਼ਵਾਸਾਂ ਦਾ ਜੂੜ ਕਿਵੇਂ ਵੱਢੀਏ" ਤੇ ਕਿਤਾਬ ਚਰਚਾ ਜਲੰਧਰ ਵਿਖੇ ਕਰਵਾਈ ਗਈ। ਇਕਾਈ ਜਲੰਧਰ ਨੇ ਚਰਚਾ ਲਈ ਜਰੂਰੀ ਪ੍ਰਬੰਧ ਕੀਤਾ। 7 ਜੂਨ ਨੂੰ ਮੈਡੀਕਲ ਕਾਲਜ ਵਿੱਚ ਬੌਡੀ ਪ੍ਰਦਾਨ ਕਰਨ ਲਈ ਆ ਰਹੀਆਂ ਦਿੱਕਤਾਂ ਲਈ ਮੈਡੀਕਲ ਸਟਾਫ ਨਾਲ ਜਰੂਰੀ ਚਰਚਾ ਵਿੱਚ ਭਾਗ ਲਿਆ। 3 ਮਾਨਸਿਕ ਕੇਸਾਂ ਨੂੰ ਵੀ ਮਸ਼ਵਰਾ ਦਿੱਤਾ ਗਿਆ! ਸਾਰੀਆਂ ਸਰਗਰਮੀਆਂ ਵਿੱਚ ਇਕਾਈ ਮੁਖੀ ਨਸੀਬ ਚੰਦ ਬੱਬੀ, ਵਿਜੈ ਰਾਹੀ, ਪਰਮਜੀਤ ਕਿਰਤੀ, ਸੂਬੇਦਾਰ ਮੇਜਰ ਪਰਮਜੀਤ ਸਿੰਘ, ਅਰੁਣ ਤਰਕਸ਼ੀਲ, ਡਾ. ਕਮਲ ਸ਼ੀਲ, ਪਰਮਜੀਤ ਨਾਰੰਗਪੁਰ, ਵਿਸ਼ਵਾ ਮਿੱਤਰ ਬੰਮੀ, ਡੀ ਓ ਜਰਨੈਲ ਸਿੰਘ ਜੀ ਨੇ ਭਾਗ ਲਿਆ!

**-ਨਸੀਬ ਚੰਦ**

**ਵਿਦਿਆਰਥੀ ਕੈਂਪ ਕਿੰਨਾ ਸਫ਼ਲ ਹੋਇਆ, ਆਓ ਜਾਣੀਏ ਕੁੱਝ ਵਿਦਿਆਰਥੀਆਂ ਦੇ ਸਮੂਹਿਕ ਵਿਚਾਰਾਂ ਦੇ ਜ਼ਰੀਏ-**

* ਅਸੀਂ ਇਸ ਵਿਦਿਆਰਥੀ ਚੇਤਨਾ ਕੈਂਪ ਵਿੱਚ ਪਹਿਲੀ ਵਾਰ ਆਏ ਹਾਂ ਤੇ ਸਾਨੂੰ ਬਹੁਤ ਕੁਝ ਨਵਾਂ ਸਿੱਖਣ ਨੂੰ ਮਿਲਿਆ ਹੈ ਜੋ ਸਾਨੂੰ ਪਹਿਲਾਂ ਨਹੀਂ ਸੀ ਪਤਾ..।

* ਸਾਡੇ ਅੰਦਰ ਉਹ ਵਿਗਿਆਨਿਕ ਚੇਤਨਾ ਤੇ ਸੋਚ ਆਈ ਹੈ ਜੋ ਪਹਿਲਾਂ ਸਾਡੇ ਅੰਦਰ ਨਹੀਂ ਸੀ।

* ਅਸੀਂ ਜ਼ਿੰਦਗੀ ਨੂੰ ਜਿਊਣਾ ਤੇ ਜ਼ਿੰਦਗੀ ਵਿੱਚ ਅੱਗੇ ਵਧਣ ਦੇ ਨੈਤਿਕ, ਸਹੀ ਤੇ ਸਿਰੜੀ ਤਰੀਕੇ ਸਿੱਖੇ ਹਨ।

* ਅਸੀਂ ਵਿਗਿਆਨ ਦੇ ਗੁੱਝੇ ਤੇ ਅਦਿੱਖ ਦਿਸਦੇ ਭੇਦਾਂ ਬਾਰੇ ਵਿਹਾਰਕ ਤੌਰ 'ਤੇ ਜਾਣੂ ਹੋਏ ਹਾਂ ।

* ਸਵੇਰ ਸਮੇਂ ਕਰਵਾਈ ਗਈ ਕਸਰਤ ਨਾਲ ਅਸੀਂ ਤਰੋ-ਤਾਜੇ ਰਹੇ ਤੇ ਸਾਡੇ ਅੰਦਰ ਦੋਸਤੀ ਅਤੇ ਭਾਈਚਾਰਕ ਸਾਂਝ ਵਧੀ।

* ਅਸੀਂ ਸਾਇਬਰ ਕਰਾਇਮ ਨਾਲ ਸੰਬੰਧਤ ਹੁੰਦੇ ਧੋਖਿਆਂ ਨੂੰ ਨੇੜਿਓਂ ਜਾਣਿਆ ਹੈ ਤੇ ਇਹਨਾਂ ਤੋਂ ਬਚਣ ਦੇ ਗੁਰ ਸਿੱਖੇ ਹਨ।

* ਅਸੀਂ ਇਹ ਜਾਣਿਆ ਕਿ ਭੂਤ-ਪ੍ਰੇਤ, ਕਰਾਮਾਤਾਂ ਆਦਿ ਸਭ ਵਹਿਮ-ਭਰਮ ਹਨ, ਅਸਲ ਵਿੱਚ ਇਨ੍ਹਾਂ ਦੀ ਕੋਈ ਹੋਂਦ ਨਹੀਂ ਹੁੰਦੀ।

* ਅਸੀਂ ਤਰਕਸ਼ੀਲ ਲਹਿਰ ਦੀਆਂ ਦੁਨੀਆਂ ਦੇ ਸਾਰੇ ਪਾਖੰਡੀਆਂ ਸਾਹਮਣੇ ਰੱਖੀਆਂ 23 ਸ਼ਰਤਾਂ ਬਾਰੇ ਵਿਸਥਾਰ ਵਿੱਚ ਜਾਣਿਆ, ਜਿੰਨਾ ਦਾ ਸਾਹਮਣਾ ਅਜੇ ਤੱਕ ਕਿਸੇ ਪਾਖੰਡੀ ਨੇ ਨਹੀਂ ਕੀਤਾ। ਜੇ ਇਕਾ-ਦੁੱਕਾ ਨੇ ਕੀਤਾ ਵੀ ਤਾਂ ਉਹ ਲੋਕਾਂ ਦੀ ਕਚਹਿਰੀ ਵਿੱਚ ਹਾਰ ਗਏ।

* ਸਾਨੂੰ ਬਹੁਤ ਸਾਰੇ ਅਜਿਹੇ ਆਮ ਗਿਆਨ ਦੇ ਪ੍ਰਸ਼ਨਾਂ ਦਾ ਉੱਤਰ ਵੀ ਮਿਲਿਆ ਜੋ ਸਾਨੂੰ ਪਹਿਲਾਂ ਨਹੀਂ ਸੀ ਪਤਾ।

* ਸਾਨੂੰ ਬਹੁਤ ਸਾਰੀਆਂ ਚੰਗੀਆਂ ਤੇ ਗਿਆਨ-ਵਰਧਕ ਪੁਸਤਕਾਂ ਬਾਰੇ ਸੂਚਨਾ ਮਿਲੀ ਜੋ ਅਸੀਂ ਪਹਿਲਾਂ ਨਹੀਂ ਸੀ ਪੜ੍ਹੀਆਂ ਤੇ ਹੁਣ ਜਰੂਰ ਪੜ੍ਹਾਂਗੇ।

* ਸਾਨੂੰ ਸਟੇਜ ਉੱਪਰ ਗੀਤ-ਕਵਿਤਾਵਾਂ ਗਾਉਣ ਤੇ ਪੜ੍ਹਨ ਅਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਮਿਲਿਆ ਜਿਸ ਨਾਲ ਸਾਡਾ ਆਤਮ-ਵਿਸ਼ਵਾਸ ਤੇ ਹੌਂਸਲਾ ਵਧਿਆ।

* ਕੁੱਲ ਮਿਲਾ ਕੇ ਸਾਨੂੰ ਸਾਫ-ਸਫਾਈ ਤੇ ਖਾਣ-ਪੀਣ ਦਾ ਸਮੁੱਚਾ ਪ੍ਰਬੰਧ ਵਧੀਆ ਲੱਗਿਆ।

* ਤਰਕਸ਼ੀਲ ਭਵਨ ਵਿੱਚ ਖੜ੍ਹੀ ਕਿਤਾਬਾਂ ਨਾਲ ਲੈਸ ਮੋਬਾਇਲ ਵੈਨ ਸਾਡੀ ਖਿੱਚ ਦਾ ਕੇਂਦਰ ਰਹੀ।

* ਇਸ ਤਰ੍ਹਾਂ ਦਾ ਕੋਈ ਹੋਰ ਕੈਂਪ ਜੇਕਰ ਫੇਰ ਲੱਗਦਾ ਹੈ ਤਾਂ ਅਸੀਂ ਜਰੂਰ ਸ਼ਮੂਲੀਅਤ ਕਰਾਂਗੇ।

**ਡਾ. ਅਵਤਾਰ ਦੀਪ**

# ਡਰ

ਸਾਡੇ ਦਿਮਾਗ ਦਾ ਇੱਕ ਭਾਗ ਜਿਸ ਨੂੰ ਐਮਿਗਡਲਾ (Amygdala) ਕਹਿੰਦੇ ਹਨ, ਸਾਡੀ ਡਰ ਦੀ ਭਾਵਨਾ ਨੂੰ ਕਾਬੂ ਵਿੱਚ ਰੱਖਦਾ ਹੈ। ਡਰ-ਰਹਿਤ ਹੋਣਾ ਇੱਕ ਰੋਗ ਵੀ ਹੈ ਜਿਸ ਵਿੱਚ ਰੋਗੀ ਬੇਲੋੜੇ ਖ਼ਤਰੇ ਸਹੇੜ ਲੈਂਦਾ ਹੈ। ਬਹੁਤੇ ਡਰ ਵਿੱਚ ਲਗਦਾ ਹੈ "ਇਹ ਜੀਣਾ ਵੀ ਕੋਈ ਜੀਣਾ ਹੈ"। ਏਸੇ ਕਾਰਣ ਜ਼ਿੰਦਗੀ ਦੇ ਸੰਤੁਲਨ ਲਈ ਐਮਿਗਡਲਾ ਏਨਾ ਮਹੱਤਵਪੂਰਨ ਹੈ। ਡਰ ਵਿੱਚ ਅਤੇ ਡਰ-ਰਹਿਤ ਜਿਉਣ ਦੀ ਖਿੱਚੋਤਾਣ ਹੀ ਦਰਅਸਲ ਜ਼ਿੰਦਗੀ ਹੈ। ਇਹ ਐਮਿਗਡਲਾ ਹੀ ਹੈ ਜੋ "ਲੜੋ ਜਾਂ ਭੱਜੋ" (Fight or Flight) ਦੇ ਰਿਸਪੌਂਸ ਨੂੰ ਤੈਅ ਕਰਦਾ ਹੈ।

ਮਾਹਿਰਾਂ ਦਾ ਮੰਨਣਾ ਹੈ ਕਿ ਡਰ 'ਤੇ ਕਾਬੂ ਪਾਉਣ ਦਾ ਇੱਕ ਹੀ ਤਰੀਕਾ ਹੈ ਕਿ ਜਿੰਨ੍ਹਾ ਚੀਜਾਂ ਤੋਂ ਤੁਹਾਨੂੰ ਡਰ ਲੱਗਦਾ ਹੈ ਉਹਨਾਂ ਨੂੰ ਬਾਰ-ਬਾਰ ਕਰੋ। ਸਾਡੀ ਅਗਿਆਨਤਾ ਕਾਰਨ ਕੁੱਝ ਝੂਠੇ ਡਰ ਦਿਮਾਗ ਵਿੱਚ ਆਪਣੀ ਥਾਂ ਮੱਲ ਲੈਂਦੇ ਹਨ, ਜਿਵੇਂ ਹਨੇਰੇ ਵਿੱਚ ਤਾਰ 'ਤੇ ਹਿੱਲਦਾ ਕੱਪੜਾ ਵੀ ਤੁਹਾਨੂੰ ਡਰਾ ਸਕਦਾ ਹੈ। ਅੰਧਵਿਸ਼ਵਾਸਾਂ ਅਤੇ ਵਹਿਮਾਂ ਭਰਮਾਂ ਦਾ ਵੱਡਾ ਕਾਰਨ ਅਗਿਆਨਤਾ ਵਿੱਚੋਂ ਉਪਜਿਆ ਡਰ ਵੀ ਹੈ।

ਜਦੋਂ ਤੁਸੀਂ ਕਿਸੇ ਮਾਨਸਿਕ ਤਣਾਅ ਕਰਕੇ ਕਿਸੇ ਡਰ ਦੇ ਅਸਰ ਥੱਲੇ ਜੀ ਰਹੇ ਹੋ, ਉਸ ਸਮੇਂ ਦਰਮਿਆਨ ਲਏ ਫੈਸਲੇ ਗਲਤ ਹੋ ਸਕਦੇ ਹਨ। ਇਸ ਲਈ ਕੋਈ ਵੀ ਵੱਡਾ ਫੈਸਲਾ ਲੈਣ ਤੋਂ ਪਹਿਲਾਂ ਆਪਣੀ ਮਾਨਸਿਕ ਹਾਲਤ ਠੀਕ ਹੋਣ ਦੀ ਇੰਤਜ਼ਾਰ ਕਰੋ। ਝੂਠੇ ਡਰ ਸਬੰਧੀ ਓਸ਼ੋ ਨੇ ਕਿਹਾ "ਅੱਜ ਉਹੀ ਕੱਲ੍ਹ ਹੈ ਜਿਸ ਕੱਲ੍ਹ ਤੋਂ ਤੁਸੀਂ ਡਰਦੇ ਸੀ।" ਕੋਈ ਗੱਲ ਅਸੀਂ ਵਿਚਾਰਧਾਰਕ ਵਿਰੋਧੀ ਤੋਂ ਵੀ ਸਿੱਖ ਸਕਦੇ ਹਾਂ।

ਡਰ ਦੇ ਵਰਤਾਰੇ ਨੂੰ ਸਮਝਣ ਵਿੱਚ ਫਿਲਮ "ਚਮਕੀਲਾ" ਦਾ ਹਵਾਲਾ ਲੈਂਦੇ ਹਾਂ। ਫਿਲਮ ਵਿੱਚ ਧਮਕੀਆਂ ਮਿਲਣ ਤੋਂ ਬਾਅਦ ਚਮਕੀਲਾ ਡਰ ਜਾਂਦਾ ਹੈ ਅਤੇ ਗੰਦੇ ਗੀਤਾਂ ਦੀ ਥਾਂ ਧਾਰਮਿਕ ਗੀਤ ਗਾਉਣ ਦਾ ਫੈਸਲਾ ਕਰਦਾ ਹੈ। ਧਾਰਮਿਕ ਗਾਣਿਆਂ ਦੀ ਰੀਲ ਆਉਣ ਵਾਲੀ ਹੈ ਤਾਂ ਉਸਨੂੰ ਪੁਲਿਸ ਧਮਕਾਉਂਦੀ ਹੈ ਕਿ ਉਸਦੇ ਅੱਤਵਾਦੀਆਂ ਨਾਲ ਸਬੰਧ ਹਨ। ਓਧਰ ਲੋਕ ਚਾਹੁੰਦੇ ਹਨ ਕਿ ਉਹ ਅਖਾੜਿਆਂ ਵਿੱਚ ਪਹਿਲਾਂ ਵਾਲੇ ਗੀਤ ਹੀ ਸੁਣਾਵੇ। ਕਾਫੀ ਸਮਾਂ ਇਸ ਲੰਮੀ ਕਸਮਕਸ ਅਤੇ ਡਰ ਦੇ ਅਸਰ ਥੱਲੇ ਜੀਣ ਤੋਂ ਬਾਅਦ ਉਹ ਇਸ ਡਰ ਤੋਂ ਬਾਹਰ ਨਿੱਕਲ ਆਉਂਦਾ ਹੈ ਤੇ ਜੋ ਉਸ ਦਾ ਮਨ ਕਰਦਾ ਹੈ, ਉਸੇ ਤਰ੍ਹਾਂ ਦੀ ਜ਼ਿੰਦਗੀ ਜੀਣ ਨੂੰ ਤਰਜੀਹ ਦਿੰਦਾ ਹੈ। ਭਾਵੇਂ ਇਸਦੀ ਕੀਮਤ ਉਸਨੂੰ ਆਪਣੀ ਜਾਨ ਦੇ ਕੇ ਚੁਕਾਉਣੀ ਪੈਂਦੀ ਹੈ। ਇਹ ਫਿਲਮ ਦਾ ਵਿਸ਼ਲੇਸ਼ਣ ਨਹੀਂ, ਨਾ ਹੀ ਚਮਕੀਲੇ ਨੂੰ ਅਸੀਂ ਲੋਕ ਨਾਇਕ ਮੰਨਦੇ ਹਾਂ, ਬਸ ਏਨਾ ਸਮਝਣ ਲਈ ਹੈ ਕਿ ਜ਼ਿੰਦਗੀ ਤੁਹਾਨੂੰ ਹੁੱਝਾਂ ਮਾਰਦੀ ਹੈ- "ਡਰ ਨਾ, ਖੁੱਲ੍ਹਕੇ ਜੀਅ।"

ਪਿਛਲੇ ਦਿਨੀਂ ਸਲਮਾਨ ਰਸਦੀ ਦੀ ਜੀਵਨੀ-ਮੂਲਕ ਕਿਤਾਬ "ਨਾਈਫ" ਪੜ੍ਹੀ । ਸਲਮਾਨ ਰਸ਼ਦੀ ਨੇ ਕਈ ਸਾਲ ਪਹਿਲਾਂ ਇੱਕ ਨਾਵਲ ਲਿਖਿਆ ਸੀ "ਸ਼ੈਤਾਨ ਦੀਆਂ ਆਇਤਾਂ" ਜਿਸ ਤੋਂ ਬਾਅਦ ਇਰਾਨ ਦੇ ਸੁਪਰੀਮ ਧਾਰਮਿਕ ਆਗੂ ਖੁਮੈਨੀ ਵੱਲੋਂ ਉਸਨੂੰ ਮਾਰਣ ਦਾ ਫਤਵਾ ਜਾਰੀ ਕੀਤਾ ਗਿਆ। ਅਜਿਹੀ ਧਮਕੀ ਤੋਂ ਬਾਅਦ ਕਿਸੇ ਦਾ ਵੀ ਡਰ ਜਾਣਾ ਸੁਭਾਵਿਕ ਹੈ। ਲੰਡਨ ਵਿੱਚ ਬਹੁਤ ਸਮਾਂ ਪੁਲਿਸ ਸੁਰੱਖਿਆ ਦੇ ਘੇਰੇ ਵਿੱਚ ਜਿਉਣਾ ਉਸ ਨੂੰ ਇੱਕ ਬੋਝ ਲੱਗਣ ਲੱਗ ਜਾਂਦਾ ਹੈ। 2000 ਵਿੱਚ ਉਹ ਅਮਰੀਕਾ ਦੇ ਸ਼ਹਿਰ ਨਿਊਯਾਰਕ ਚਲਾ ਜਾਂਦਾ ਹੈ। ਪਰ ਜਦੋਂ ਉਹ ਇੱਕ ਹੋਟਲ ਵਿੱਚ ਖਾਣਾ ਖਾਣ ਜਾਂਦਾ ਹੈ ਤਾਂ ਉਸ ਨੂੰ ਪਛਾਣ ਕੇ ਇੱਕ ਬੰਦਾ ਉਸ ਕੋਲ ਆਉਂਦਾ ਹੈ ਤੇ ਪੁੱਛਦਾ ਹੈ ਕਿ ਜੇ ਤੁਸੀਂ ਵੀ ਏਥੇ ਖਾਣਾ ਹੈ ਤਾਂ ਕੀ ਅਸੀਂ ਚਲੇ ਜਾਈਏ ? ਜ਼ਾਹਿਰ ਹੈ ਕਿ ਰਸ਼ਦੀ ਦੇ ਉੱਥੇ ਹੋਣ ਕਰਕੇ ਡਰ ਉਸਦੇ ਆਲੇ-ਦੁਆਲੇ ਵੀ ਫੈਲ ਗਿਆ ਸੀ। ਡਰ ਅਤੇ ਕਸਮਕਸ ਭਰੀ ਜ਼ਿੰਦਗੀ ਕੁੱਝ ਸਮਾਂ ਬਿਤਾਉਣ ਤੋਂ ਬਾਅਦ ਉਹ ਖੁੱਲ੍ਹੇ ਤੌਰ 'ਤੇ ਟੀਵੀ ਪ੍ਰੋਗਰਾਮਾਂ ਅਤੇ ਆਮ ਜ਼ਿੰਦਗੀ ਵਿੱਚ ਵਿਚਰਨ ਲੱਗਦਾ ਹੈ। ਮੌਕਾ ਤਾੜਕੇ 2022 ਵਿੱਚ ਇੱਕ ਨੌਜੁਆਨ ਚਾਕੂ ਨਾਲ ਉਸਨੂੰ ਜ਼ਖਮੀ ਕਰ ਦਿੰਦਾ ਹੈ।

ਹਕੂਮਤਾਂ ਆਮ ਤੌਰ 'ਤੇ ਤਾਨਾਸ਼ਾਹ ਹੁੰਦੀਆਂ ਹਨ, ਵੱਧ ਜਾਂ ਘੱਟ। ਤਾਨਾਸ਼ਾਹ ਅਕਸਰ ਡਰਪੋਕ ਹੁੰਦੇ ਹਨ। ਉਹ ਵਿਰੋਧ ਦੀ ਛੋਟੀ ਜਿਹੀ ਆਵਾਜ਼ ਤੋਂ ਵੀ ਡਰ ਜਾਂਦੇ ਹਨ। ਉਹ ਝੱਟ ਜ਼ੁਲਮ 'ਤੇ ਉੱਤਰ ਆਉਂਦੇ ਹਨ। ਗੋਰਖ ਪਾਂਡੇ ਨੇ ਹਕੂਮਤੀ ਡਰ ਨੂੰ ਕਿੰਨੇ ਖੂਬਸੂਰਤ ਸ਼ਬਦਾਂ ਵਿੱਚ ਬਿਆਨ ਕੀਤਾ ਹੈ-

ਵਹ ਡਰਤੇ ਹੈਂ,
ਕਿਸ ਚੀਜ਼ ਸੇ ਡਰਤੇ ਹੈਂ ਵਹ
ਤਮਾਮ ਧਨ-ਦੌਲਤ, ਗੋਲਾ-ਬਾਰੂਦ,
ਪੁਲਿਸ-ਫੌਜ ਕੇ ਬਾਵਜੂਦ ?
ਵਹ ਡਰਤੇ ਹੈਂ ਕਿ ਏਕ ਦਿਨ
ਨਿਹੱਥੇ ਔਰ ਗਰੀਬ ਲੋਗ
ਉਨਸੇ ਡਰਨਾ ਬੰਦ ਕਰ ਦੇਂਗੇ।

**- ਜਸਵੰਤ ਮੋਹਾਲੀ** (98555 30721)

## ਸੁਰਜੀਤ ਪਾਤਰ ਕਿਧਰੇ ਨੀਂ ਗਿਆ...

ਸੰਤ ਸਿੰਘ ਸੇਖੋਂ ਨੇ ਕਦੀ ਕਿਹਾ ਸੀ ਕਿ ਵੀਹਵੀਂ ਸਦੀ ਵਿੱਚ ਪੰਜਾਬੀ ਕਵਿਤਾ ਦੀਆਂ ਸੱਤ ਚੋਟੀਆਂ ਹਨ: ਭਾਈ ਵੀਰ ਸਿੰਘ, ਪ੍ਰੋ. ਪੂਰਨ ਸਿੰਘ, ਪ੍ਰੋ. ਮੋਹਨ ਸਿੰਘ, ਅੰਮ੍ਰਿਤਾ ਪ੍ਰੀਤਮ, ਸ਼ਿਵ ਕੁਮਾਰ, ਪਾਸ਼ ਤੇ ਸੁਰਜੀਤ ਪਾਤਰ। ਇੱਕੀਵੀਂ ਸਦੀ ਦੀ ਪਹਿਲੀ ਚੌਥਾਈ ਵਿੱਚ ਕੇਵਲ ਤੇ ਕੇਵਲ ਸੁਰਜੀਤ ਪਾਤਰ ਪੰਜਾਬੀ ਕਵਿਤਾ ਦੀ ਮਾਊਂਟ ਐਵਰੈਸਟ ਬਣ ਸ਼ਾਨ ਨਾਲ ਸਭ ਤੋਂ ਉੱਚਾ ਖਲੋਤਾ ਸੀ। ਅੱਜ ਸਾਡੀ ਉਹ ਮਾਊਂਟ ਐਵਰੈਸਟ ਵੀ ਢਹਿ ਗਈ।

ਪਰ ਇਹ ਤਾਂ ਵੈਰਾਗੇ ਮਨ ਦੀ ਬਾਤ ਹੈ। ਪਾਤਰ ਢੱਠਾ ਕਿੱਥੇ ਹੈ! ਉਹ ਤਾਂ ਪੋਟਾ ਪੋਟਾ ਕਰਕੇ ਉਸਰ ਰਿਹਾ ਹੈ। ਆਖਣ ਨੂੰ ਤਾਂ ਭਾਵੇਂ ਪੰਜਾਬੀ ਕਵਿਤਾ ਦੇ ਖ਼ੇਤਰ ਵਿੱਚ ਨਵੀਂ ਸਰਜ਼ਮੀਨ ਦੀ ਤਲਾਸ਼ ਕਰਨ ਵਾਲਾ ਲੋਕ ਮਨਾਂ ਦਾ ਅਜ਼ੀਮ ਤੇ ਲੋਕ ਪ੍ਰਿਅ ਸ਼ਾਇਰ ਸੁਰਜੀਤ ਪਾਤਰ ਅੱਜ ਸਾਡੇ ਦਰਮਿਆਨ ਨਹੀਂ ਰਿਹਾ ਪਰ ਆਪਣੇ ਅੰਦਰ ਝਾਤ ਮਾਰਕੇ ਵੇਖੋ, ਉਹ ਕਿਧਰੇ ਨਹੀਂ ਗਿਆ। ਉਹ ਤਾਂ ਖੁਸ਼ਬੂ ਬਣ ਕੇ ਸਾਡੇ ਤੁਹਾਡੇ ਧੁਰ ਅੰਦਰ ਵੜ ਕੇ ਕਿਤੇ ਬਹਿ ਗਿਆ ਹੈ। ਵਾਰਿਸ ਸ਼ਾਹ ਵਾਂਗ ਉਸਦੇ ਬੋਲ ਪੰਜਾਬੀਆਂ ਦੇ ਦਿਲਾਂ ਦੀ ਆਵਾਜ਼ ਬਣਕੇ ਧੜਕਦੇ ਰਹਿਣਗੇ।

ਉਹਨੇ ਕਦੀ ਸਥਾਪਤੀ ਦੇ ਦੰਭੀ ਚਿਹਰੇ ਦਾ ਨਕਾਬ ਉਤਾਰਦੇ ਹੋਏ ਲਿਖਿਆ ਸੀ:

ਬੁੱਢੀ ਜਾਦੂਗਰਨੀ ਆਖਦੀ ਹੈ<br>
ਤੇਰਾ ਵੀ ਨਾਮ ਰੱਖਾਂਗੇ<br>
ਤੇਰੀ ਛਾਤੀ 'ਤੇ ਵੀ ਖੰਜਰ<br>
ਜਾਂ ਤਗਮਾ ਧਰ ਦਿਆਂਗੇ<br>
ਜੀਣ ਜੋਗਾ ਤਾਂ ਹੋ<br>
ਤੇਰੀ ਵੀ ਹੱਤਿਆ ਕਰ ਦਿਆਂਗੇ

ਬੁੱਢੀ ਜਾਦੂਗਰਨੀ ਕੀ ਜਾਣਦੀ ਹੈ ਕਿ ਜਿਹੜਾ ਇੱਕ ਵਾਰ ਪਾਤਰ ਵਾਂਗ 'ਜੀਣ ਜੋਗਾ' ਹੋ ਜਾਂਦਾ ਹੈ– ਉਹ ਮੌਤ ਦੀ ਹਿੱਕ 'ਤੇ ਪੈਰ ਰੱਖ ਕੇ ਸਦਾ ਜਿਉਂਦੀ ਰਹਿਣ ਵਾਲੀ ਜ਼ਿੰਦਗੀ ਦੇ ਵਿਹੜੇ ਵਿੱਚ ਜਾ ਖਲੋਂਦਾ ਹੈ ਤੇ ਬੁੱਢੀ ਜਾਦੂਗਰਨੀ ਪਿੱਛੇ ਹੱਥ ਮਲਦੀ ਰਹਿ ਜਾਂਦੀ ਹੈ।

ਉਹਨੇ ਇੱਕ ਵਾਰ ਨਹੀਂ, ਵਾਰ ਵਾਰ ਬੁੱਢੀ ਜਾਦੂਗਰਨੀ ਨੂੰ ਸ਼ਰਮਿੰਦਾ ਕੀਤਾ। ਜਦੋਂ ਦੇਸ਼ ਦੇ ਬੁੱਧੀਜੀਵੀਆਂ ਦੇ ਕਤਲਾਂ 'ਤੇ ਰੋਸ ਦਰਜ ਕਰਾਉਣ ਲਈ ਦੇਸ਼ ਦੇ ਚੇਤੰਨ ਲੇਖਕਾਂ ਨੇ ਆਪਣੇ ਸਾਹਿਤ ਅਕਾਦਮੀ ਐਵਾਰਡ ਵਾਪਸ ਕੀਤੇ ਤਾਂ ਪਾਤਰ ਨੇ ਵੀ ਆਪਣਾ ਐਵਾਰਡ ਗਲੋਂ ਲਾਹ ਕੇ ਪੰਜਾਬੀ ਕਵਿਤਾ ਨੂੰ ਵੱਜਣ ਵਾਲਾ ਉਲ੍ਹਾਮਾ ਧੋ ਦਿੱਤਾ। ਜਦ ਉਹਦੇ ਕਿਸਾਨ ਦਿੱਲੀ ਦੇ ਬਾਰਡਰਾਂ 'ਤੇ ਸਾਲ ਭਰ ਮੀਂਹ ਹਨੇਰੀ ਵਿੱਚ ਪੰਜਾਬ ਦੀ ਅਜ਼ਮਤ ਦੀ ਰਾਖੀ ਲਈ ਸ਼ਾਨ ਨਾਲ ਸਿਰ ਉੱਚਾ ਚੁੱਕ ਕੇ ਜੂਝਦੇ ਰਹੇ ਤਾਂ ਪਾਤਰ ਅੰਦਰਲਾ ਸ਼ਾਇਰ ਮੁੜ ਜਾਗਿਆ। ਉਹਨੇ ਬੁੱਢੀ ਜਾਦੂਗਰਨੀ ਦੇ ਤਮਗੇ ਲਾਹ ਕੇ ਉਹਦੇ ਮੂੰਹ 'ਤੇ ਮਾਰੇ, 'ਆਹ ਚੁੱਕ! ਆਪਣਾ ਪਦਮ ਸ਼੍ਰੀ। ਮੈਂ ਤੇਰੇ ਨਾਲ ਨਹੀਂ, ਆਪਣੇ ਭਰਾਵਾਂ ਨਾਲ ਖਲੋਤਾ ਹਾਂ। ਕਰ ਲੈ ਮੇਰਾ ਜੋ ਕਰਨਾ ਈ। ਮਾਰ ਸੁੱਟ, ਜੇ ਮੈਨੂੰ ਮਾਰਨਾ ਏ ਤਾਂ।'

ਪਰ ਪਾਤਰ ਨੂੰ ਕੌਣ ਮਾਰ ਸਕਦਾ ਹੈ! ਉਹਨੇ ਜੀਣ ਜੋਗੀ ਕਵਿਤਾ ਜੋ ਲਿਖੀ ਹੈ ਤੇ ਜੀਣ ਜੋਗੀ ਕਵਿਤਾ ਕਦੀ ਮਰਦੀ ਨਹੀਂ ਹੁੰਦੀ।

ਜ਼ਿੰਦਗੀ ਦੇ ਸਦੀਵੀ ਵਿਹੜੇ ਵਿੱਚ ਪਾਤਰ ਨੇ ਜਿਹੜੇ ਬੋਲ ਆਪਣੇ ਬਲਦੇ ਹੱਥਾਂ ਨਾਲ ਹਵਾਵਾਂ ਵਿੱਚ ਲਿਖ ਦਿੱਤੇ, ਇਹ ਬੋਲ ਪੀੜ੍ਹੀਆਂ ਤੱਕ ਲਿਖੇ ਰਹਿਣਗੇ ਤੇ ਲੋਕ ਪੜ੍ਹਦੇ ਸੁਣਦੇ ਰਹਿਣਗੇ।

- ਵਰਿਆਮ ਸਿੰਘ ਸੰਧੂ

ਜਿਲਦ ਨੰ. 25 ਰਜਿ. ਨੰ. PUNPUN/2000/05393 ਅੰਕ : 4

## ਪਹਿਲਾ ਸੂਬਾਈ ਵਿਦਿਆਰਥੀ ਵਿਗਿਆਨਕ ਚੇਤਨਾ ਕੈਂਪ: ਪ੍ਰਮੁੱਖ ਝਲਕਾਂ

-: ਚੇਤਨਾ ਕੈਂਪ ਦੇ ਵਕਤਾ :-


ਬਲਬੀਰ ਲੌਂਗੋਵਾਲ


ਰਾਜਪਾਲ ਸਿੰਘ


ਜਸਵੰਤ ਮੋਹਾਲੀ


ਡਾ. ਰਾਜਿੰਦਰ ਪਾਲ


ਗੁਰਪ੍ਰੀਤ ਸ਼ਹਿਣਾ


ਡਾ. ਗਗਨਦੀਪ ਸਿੰਘ


ਜਗਤਾਰ ਸਿੰਘ


'ਚਮਤਕਾਰ ਨਹੀਂ ਵਿਗਿਆਨ' : ਜਸਵਿੰਦਰ ਸਿੰਘ ਪਟਿਆਲਾ


ਵਿਦਿਆਰਥੀਆਂ ਨੂੰ ਸੰਬੋਧਨ ਕਰਦੇ ਹੋਏ ਰਾਜਿੰਦਰ ਭਦੌੜ


ਚੇਤਨਾ ਕੈਂਪ : ਸਵੇਰ ਦੀ ਸ਼ੁਰੂਆਤ


ਵਿਗਿਆਨਕ ਚੇਤਨਾ ਕੈਂਪ ਵਿੱਚ ਸ਼ਾਮਲ ਹੋਏ ਵਿਦਿਆਰਥੀਆਂ ਦੇ ਸਨਮਾਨ ਦਾ ਦ੍ਰਿਸ਼

If undelivered please return to :

**Tarksheel**

**Tarksheel Bhawan, Tarksheel Chowk,**
**Sanghera By Pass, BARNALA-148101**
**Post Box No. 55**
Cell. 98769 53561, 98728 74620
Web : www.tarksheel.org
e-mail : tarkshiloffice@gmail.com

BOOK POST
(Printed Matter)

To ..................................................................

..................................................................

..................................................................